# ਗੁਰਬਾਣੀ ਸੁਬੋਧ



ਵਿਆਖਿਆਕਾਰ : -



ਭਾਈ ਭਾਗ ਸਿੰਘ ਸਦਰਪੁਰੀ

# ਗੁਰਬਾਣੀ ਪ੍ਰਬੋਧ

ਵਿਆਖਿਆਕਾਰ: ਭਾਈ ਭਾਗ ਸਿੰਘ ਸਦਰ ਪੁਰੀ
ਐਚ.ਪੀ.ਪੀ.ਬੀ.

ਪਹਿਲੀ ਵਾਰ......ਜੁਲਾਈ 2005

ਕੀਮਤ 20 ਰੁ:



ਟਾਈਪਿੰਗ:
ਸੰਘਾ ਕੰਪਿਊਟਰ ਪਿੰਟਰਜ਼,
ਮੇਨ ਬੱਸ ਸਟੈਂਡ ਕਾਲਾ ਸੰਘਿਆਂ
(ਕਪੂਰਥਲਾ) ਮੋਬਾ: 98159-19099

ਜੇਹੜੇ ਸ਼ਬਦ ਗੁਰਬਾਣੀ ਵਿਚ, ਗਿਣਤੀ ਨਾਲ ਸੰਬੰਧ ਰੱਖਦੇ ਹਨ,ਉਹਨਾ ਦਾ ਵੇਰ੍ਹਵਾ ਪੁਰਾਤਨ ਗ੍ਰੰਥਾਂ ਵਿਚੋ ਖੋਜ ਕੇ ਲਿਖਿਆ ਗਿਆ ਹੈ। ਜੋ ਗੁਰਬਾਣੀ ਨੂ ਸਮਝਣ ਵਿੱਚ ਸਹਾਇਤਾ ਕਰਦਾ ਹੈ ਅਤੇ ਪ੍ਰਚਾਰਕਾਂ ਵਾਸਤੇ ਅਨਮੋਲ ਸੰਗ੍ਰਹਿ ਹੈ।

ਜੇਤਾ ਜੀਉ ਪਿੰਡ ਸਭ ਤੇਰਾ ਅੰਤਰਜਾਮੀ ਪੁਰਖ ਭਗਵਾਨ ।।
ਦਾਸਨਿ ਦਾਸ ਕਹੈ ਜਨੁ ਨਾਨਕ
ਜੇਹਾ ਤੂੰ ਕਰਾਇਹਿੰ ਤੇਰਾ ਹਉ ਕਰੀ ਵਖਿਆਨੁ ।।

ਸੂਹੀ ਮੱਹਲਾ ੪ ।।{੧੩੪}

ਵਿਆਖਿਆ ਕਾਰ
ਭਾਈ ਭਾਗ ਸਿੰਘ
ਸਦਰ ਪੁਰੀ
ਐਚ.ਪੀ.ਪੀ.ਬੀ.

# ਸਵਾਗਤ

ਪ੍ਰਮ ਪਿਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਾਡਲੇ ਪੁਤਰਾਂ ਵਿਚੋਂ ਸੁਰਗਵਾਸੀ ਗਿਆਨੀ ਸੰਤ ਸਿੰਘ ਮਸਕੀਨ ਜੀ ਦੀ ਘਾਟ ਤਾਂ ਕਦੀ ਪੂਰੀ ਹੋ ਹੀ ਨਹੀਂ ਸਕਦੀ। ਪ੍ਰੋਫੈਸਰ ਸਾਹਿਬ ਸਿੰਘ ਜੀ, ਪ੍ਰੋਫੈਸਰ ਕਰਤਾਰ ਸਿੰਘ ਜੀ, ਭਾਈ ਕਿਸ਼ਨ ਸਿੰਘ ਮੁਜੰਗਾਂ ਵਾਲੇ ਅਤੇ ਹੋਰ ਕਈ ਮਹਾਨ ਵਿਆਖਿਆਕਾਰ, ਸਿਖ ਧਰਮ ਦੇ ਸੂਝਵਾਨ ਆਗੂ ਹਨ। ਜਿਨ੍ਹਾਂ ਉਤੇ ਧਰਮ ਪ੍ਰਚਾਰ ਦੀ ਨੀਂਹ ਟਿਕੀ ਹੋਈ ਹੈ।

ਇਹਨਾ ਦੇ ਪੂਰਨਿਆਂ ਤੇ ਚਲ ਕੇ ਦਾਸ ਨੂੰ ਗੁਰਬਾਣੀ ਨਾਲ ਪਿਆਰ ਹੋਇਆ ਹੈ ਅਤੇ ਕੁੱਝ ਲਿਖਣ ਦੀ ਸੂਝ ਪਰਾਪਤ ਹੋਈ ਹੈ।

ਇਸ ਪੁਸਤਕ ਤੋਂ ਬਾਅਦ, ਜਪੁਜੀ ਸਾਹਿਬ ਦੀ ਵਿਆਖਿਆ, ਜਲਦੀ ਹੀ ਛਪ ਕੇ ਪਾਠਕਾਂ ਤੱਕ ਪਹੁੰਚੇਗੀ। ਬਹੁਤ ਹੀ ਵਿਸਥਾਰ ਨਾਲ ਅਤੇ ਡੂੰਗੀ ਵਿਆਖਿਆ ਕੀਤੀ ਗਈ ਹੈ ਜੋ ਧਿਆਨ ਯੋਗ ਹੈ। ਵੇਖਿਓ ਕਿਤੇ ਭੁੱਲ ਨਾ ਜਾਣਾ,ਜਰੂਰ ਪੜਨੀ।

# ਸਤਿਗੁਰ

ਪਰਕਾਸ਼ ਦਾ ਅਰਥ ਆਕਾਰ ਹੈ।
ਅਤੇ ਮੁਕਤੀ ਦਾ ਅਰਥ ਨਿਰਾਕਾਰ ਹੈ।
ਜਿਥੇ ਆਕਾਰ ਹੈ ਉਥੇ ਆਵਾਜ ਹੈ।
ਜਿਥੇ ਸੁੰਨ ਹੈ ਓਥੇ ਨਿਰਾਕਾਰ ਹੈ।
ਨਿਰਾਕਾਰ ਦਾ ਅਰਥ ਆਕਾਰ ਤੋਂ ਰਹਿਤ ਹੈ।
ਅਤੇ ਆਕਾਰ ਵਿਚ ਉਸਦੀ ਜੋਤਿ ਹੈ।

ਆਕਾਰ ਅਤੇ ਨਿਰਾਕਾਰ ਦੋਂਵੇਂ ਹੀ ਉਸਦੇ ਨਾਮ ਹਨ।
ਅਤੇ ਮੁਕਤੀ ਦਾ ਅਰਥ ਉਸਦੀ ਖੋਜ ਹੈ।
ਨਿਰਾਕਾਰ ਤੋਂ ਬਿਨਾ ਆਕਾਰ ਦਾ ਪ੍ਰਕਾਸ਼ ਨਹੀਂ ਹੁੰਦਾ।
ਤੇ ਆਕਾਰ ਤੋਂ ਬਿਨਾ ਉਸਦੀ ਖੋਜ ਨਹੀ ਹੁੰਦੀ।
ਸਿਮਰਨ ਧਿਆਨ ਨੂ ਆਪਣੇ ਵਲ ਖਿੱਚ ਕੇ ਰੱਖਦਾ ਹੈ।
ਅਤੇ ਧਿਆਨ ਵਿਚ ਸ਼ਬਦਾਂ ਦੀ ਲੋੜ ਨਹੀਂ ਹੁੰਦੀ।

ਗਿਆਨ ਅਤੇ ਧਿਆਨ ਦੋਵੇਂ ਗੁਰ ਪ੍ਰਸਾਦੀ ਹਨ।
ਅਤੇ ਪ੍ਰਮੇਸ਼ਵਰ ਗੁਰੂ ਦੁਆਰਾ ਹੀ ਪ੍ਰਕਾਸ਼ਮਾਨ ਹੁੰਦਾ ਹੈ।
ਸਿਮਰਨ ਵਿਚ ਗਿਆਨ ਚੰਚਲਤਾ ਰਹਿੰਦੀ ਹੈ।
ਅਤੇ ਧਿਆਨ ਭੋਲੇਪਨ ਵਿਚ ਆਸਾਨ ਹੁੰਦਾ ਹੈ।

ਗਿਆਨ ਤੋਂ ਰਹਿਤ ਹੋਣ ਦਾ ਨਾਂ ਧਿਆਨ ਹੈ,
ਅਤੇ ਆਕਾਰ ਤੋਂ ਰਹਿਤ ਹੋਣ ਦਾ ਨਾਮ ਮੁਕਤੀ ਹੈ
ਧਿਆਨ ਦਾ ਦਾਨੀ ਗੁਰ ਪਰਮੇਸ਼ਰ ਹੈ,
ਅਤੇ ਪ੍ਰੇਮ ਮਾਰਗ ਹੀ ਇਸ ਦੀ ਜੁਗਤੀ ਹੈ।

ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ
ਸਾਰ ਨਾ ਜਾਣਾ ਤੇਰੀ ।।
ਸਭ ਤੇ ਵਡਾ **ਸਤਿਗੁਰੁ** ਨਾਨਕੁ ਜਿਨਿ ਕਲ ਰਾਖੀ ਮੇਰੀ
ਨਿਰਾਕਾਰ ਪ੍ਰਮੇਸ਼ਰ ਹੈ
ਅਤੇ ਆਕਾਰ ਉਸਦੀ ਕਲਪਨਾ ਹੈ

ਜੀਵ ਅਤੇ ਉਪ ਗ੍ਰਹਿ ਉਸਦਾ ਬ੍ਰਹਮੰਡ ਹੈ,
ਅਤੇ ਜੀਵਨ ਕੇਵਲ ਸੁਪਨਾਂ ਹੈ।

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ।।
ਏਤੇ ਚਾਨਣ ਹੋਦਿਆਂ ਗੁਰ ਬਿਨ ਘੋਰ ਅੰਧਾਰ ।।
।। ਮਹਲਾ ੨ ।।
(ਆਸਾ ਦੀ ਵਾਰ )

ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ।।
ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ।।
ਮ:੧ ।।
(ਆਸਾ ਦੀ ਵਾਰ )

# ਭੋਜਨ ਛੱਤੀ ਪ੍ਰਕਾਰ

ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ ॥
ਅੰਤਰਿ ਥਾਨ ਠਹਰਾਵਨ ਕਉ ਕੀਏ ॥

ਰਾਮ ਕਲੀ ਮਹਲਾ ੫ ॥{੯੧੩}

ਪੁਰਾਤਨ ਗ੍ਰੰਥਾਂ ਅਨੁਸਾਰ,
ਛੱਤੀ ਪ੍ਰਕਾਰ ਦੇ ਭੋਜਨਾਂ ਦਾ ਜ਼ਿਕਰ ਕੀਤਾ ਜਾਂਦਾ ਹੈ,
ਅਤੇ ਭਾਰਤੀ ਵਿਦਵਾਨਾਂ ਅਨੁਸਾਰ,
ਛੇ ਮੁਖ ਭੋਜਨਾਂ ਨੂ ਗਿਣਿਆ ਜਾਂਦਾ ਹੈ

ਇਕ ਇਕ ਰਸ ਵਿਚ ਜਦੋਂ,
ਹੋਰ ਛੇ ਛੇ ਰਸਾਂ ਨੂੰ ਮਿਲਾਇਆ ਜਾਂਦਾ ਹੈ,
ਤਾਂ ਇਸ ਪ੍ਰਕਾਰ ਤਿਆਰ ਕੀਤਾ ਗਿਆ ਆਹਾਰ,
ਛਤੀ ਪ੍ਰਕਾਰ ਦੇ ਭੋਜਨ ਕਹਿਲਾਂਦਾ ਹੈ।
ਛੇ ਪ੍ਰਕਾਰ ਦਾ ਭੋਜਨ,
ਮਿਠਾ, ਖੱਟਾ, ਚਟਪਟਾ, ਕਸੈਲਾ, ਕੌੜਾ ਅਤੇ ਸਲੂਣਾ ਹੁੰਦਾ ਹੈ।
ਇਸ ਤਰ੍ਹਾਂ ਹਰ ਭੋਜਨ ਦਾ ਆਨੰਦ,
ਅਤੀ ਰੌਚਕ ਅਤੇ ਵਧੀਆ ਸਵਾਦਾਂ ਦਾ ਨਮੂਨਾ ਹੁੰਦਾ ਹੈ।

## ਸਲੋਕ-

ਫਰੀਦਾ ਸਕਰ ਖੰਡ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥੨੭॥

## ਨੰ: ਇਕ ਮਿਠਾ ਭੋਜਨ

ਸ਼ਕਰ, ਖੰਡ, ਮਿਸ਼ਰੀ, ਗੁੜ, ਸ਼ਹਿਦ ਅਤੇ ਗੁੜ ਨਾਲ ਬਣ ਕੇ ।

## ਨੰ: ਦੋ ਖੱਟਾ ਭੋਜਨ

ਇਮਲੀ, ਅਨਾਰਦਾਣਾ, ਅੰਬਚੂਰ, ਨਿੰਬੂ, ਗਲਗਲ ਅਤੇ
ਅੰਬ ਰਸੀਆਂ ਨਾਲ ਮਿਲ ਕੇ ।

## ਨੰ: ਤਿੰਨ, ਚਟਪਟਾ ਭੋਜਨ।

ਲਾਲ ਮਿਰਚ, ਕਾਲੀ ਮਿਰਚ, ਦਾਲਚੀਨੀ, ਅਜਵੈਣ

ਲੌਂਗ ਅਤੇ ਸੁੰਢ ਨਾਲ ਤਿਆਰ ਹੋ ਕੇ ।

## ਨੰ: ਚਾਰ, ਕਸੈਲਾ ਭੋਜਨ।

ਲਸਣ, ਪਿਆਜ, ਮੂਲੀ, ਅਧਰਕ, ਆਵਲਾ ਅਤੇ

ਜਿਮੀ ਕੰਦ ਦੁਆਰਾ ਬਣ ਕੇ।

## ਨੰ: ਪੰਜ, ਕੌੜਾ ਭੋਜਨ।

ਤੋਰੀਆ, ਕਾਲੀ ਜੀਰੀ, ਮੇਥੇ, ਤੂੰਮਾਂ, ਕਰੇਲਾ ਅਤੇ

ਕਵਾਰ ਦੁਆਰਾ ਤਿਆਰ ਹੋ ਕੇ।

## ਨੰ: ਛੇ, ਸਲੂਣਾ ਭੋਜਨ।

ਸਮੁੰਦਰੀ ਲੂਣ, ਖਾਣੀ ਲੂਣ, ਨਿੰਬੂ ਸਤ, ਕਾਲਾ ਲੂਣ, ਫਟਕੜੀ ਅਤੇ ਕਲਮੀ ਸ਼ੋਰਾ ਨਾਲ ਬਣ ਕੇ।

ਬਹੁ ਰਸ ਸਾਲਣੇ ਸਵਾਰਦੀ ਖਟ ਰਸ ਮੀਠੇ ਪਾਇ।।

ਸਾਲਣੇ-ਸਲੂਣੇ, ਲੂਣ ਵਾਲੇ।

ਸਲੋਕੁ ਮਹਲਾ ੩।।{੧੪੧੩}

ਮਿਠੇ ਜਾਂ ਨਮਕੀਨ ਭੋਜਨ ਵਿਚ ਜਦੋਂ, ਨਿੰਬੂ, ਇਮਲੀ ਆਦਿ ਦਾ ਰਸ ਮਿਲਾਇਆ ਜਾਂਦਾ ਹੈ,ਤਾਂ ਉਹ ਅਤੀ ਅੰਨਦਿਤ ਭੋਜਨ, ਖਟ ਰਸ ਜਾਂ ਖਟ ਤੁਰਸੀ ਕਹਿਲਾਂਦਾ ਹੈ।

**ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ।।**
**ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ॥**

ਸ੍ਰੀ ਰਾਗ ਮਹਲਾ ੧।।{੧੬}

ਕੁਝ ਐਸੇ ਹਸਮੁਖ ਲੋਕ ਵੀ ਹੁੰਦੇ ਹਨ, ਜਿਨਾ ਦੇ ਚਟਪਟੇ ਅਤੇ ਖਟੇ ਮਿਠੇ ਬੋਲ, ਮਿਲ ਕੇ ਰਹਿਣ ਦੀ ਜਾਚ ਦੱਸਦੇ ਹਨ ।

ਉਹ ਦੁਖ ਸੁਖ ਵਿਚ ਸਦਾ ਖੁਸ਼ ਰਹਿੰਦੇ ਹਨ ਅਤੇ
ਹਸੌਣੀਆਂ ਗਲਾਂ ਨਾਲ, ਦੂਜਿਆਂ ਨੂ ਵੀ ਖੁਸ਼ ਰਖਦੇ ਹਨ।

ਸੰਤਾਂ ਮਹਾਂ ਪੁਰਸ਼ਾਂ ਦੇ ਬੋਲ ਵੀ,
ਖਟ ਰਸ ਜਾਂ ਖਟ ਤੁਰਸੀ ਕਹਿਲੌਂਦੇ ਹਨ।
ਉਹ ਕਦੇ ਕਠੋਰ ਸ਼ਬਦਾਂ ਨਾਲ ਵਿਕਾਰਾਂ ਤੋਂ ਵਰਜਦੇ ਹਨ,
ਤੇ ਕਦੇ ਪ੍ਰੇਮ ਭਰੇ ਖਟੇ ਮਿਠੇ ਸ਼ਬਦਾਂ ਨਾਲ ਦਿਲ ਪ੍ਰਚੌਂਦੇ ਹਨ।

ਸਦਰਪੁਰੀ, ਇਸ ਤਰ੍ਹਾਂ ਮਹਾਂ ਪੁਰਸ਼ਾਂ ਦੇ ਬੋਲ ਅਤੇ ਆਹਾਰ
ਛੱਤੀ ਪ੍ਰਕਾਰ ਦੇ ਭੋਜਨ ਕਹਿਲੌਂਦੇ ਹਨ।

## ਚਾਰ ਪਦਾਰਥ

ਚਾਰਿ ਪਦਾਰਥ ਜੇ ਕੋ ਮਾਗੈ।।ਸਾਧ ਜਨਾ ਕੀ ਸੇਵਾ ਲਾਗੈ।।
ਸੁਖਮਨੀ ਸਾਹਿਬ।।

ਧਰਮ ਅਰਥ ਅਰੁ ਕਾਮ ਮੋਖ ਦੇਤੇ ਨਹੀ ਬਾਰ।।
ਸਾਧ ਸੰਗ ਅਰਾਧਨਾ ਹਰਿ ਨਿਧਿ ਆਪਾਰ।।
ਬਿਲਾਵਲ ਮਹਲਾ ੫।।{੮੧੬}

ਧਰਮ ਦਾ ਅਰਥ ਹੈ ਨੇਕੀ ਕਰਨਾ ਅਤੇ ਦੈਵੀ ਗੁਣਾ ਨੂ ਪੌਂਦੇ ਰਹਿਣਾ।।
ਅਰਥ ਦਾ ਭਾਵ ਹੈ ਦੌਲਤ ਪੂੰਜੀ, ਲੋੜਾਂ ਲਈ ਕਮਾਉਂਦੇ ਰਹਿਣਾ।।
ਕਾਮ ਦਾ ਅਰਥ ਹੈ ਸ੍ਰਿਸ਼ਟੀ, ਸੰਜਮ, ਪੀੜੀ ਲੜੀ ਚਲਾਉਂਦੇ ਰਹਿਣਾ।।
ਮੋਖ ਪਦਾਰਥ ਮੁਕਤੀ ਦੇ ਲਈ ਹੈ,ਸਤਿਗੁਰ ਪੁਰਖ ਧਿਆਉਂਦੇ ਰਹਿਣਾ।।

## ਚਾਰ ਆਸ਼੍ਰਮ

ਚਾਰਿ ਬਰਨ ਚਾਰਿ ਆਸ਼੍ਰਮ , ਕੋਈ ਮਿਲੈ ਗੁਰੂ ਗੁਰ ਨਾਨਕ
ਹਰਿਸੋ ਆਪਿ ਤਰੈ ਕੁਲ ਸਗਲ ਤਰਾਧੋ।।
ਕਾਨੜਾ ਮਹਲਾ ੪।। {੧੨੯੭}

ਜੀਵਨ ਕਾਲ ਦੀ ਔਸਤ ਉਮਰ ਸੌ ਸਾਲ ਪਾਈ ਜਾਂਦੀ ਹੈ,
ਚਾਰ ਆਸ਼੍ਰਮ ਧਰਮ ਦੁਆਰਾ ਉਮਰ ਬਿਤਾਈ ਜਾਂਦੀ ਹੈ ।
ਪਹਿਲਾ ਆਸ਼੍ਰਮ ਬ੍ਰੰਮ੍ਹ ਚਰਯ ਹੈ, ਬਿੰਦ ਬਚਾ ਕੇ ਜੋਗ ਕਮਾਉਣਾ।
ਦੂਜਾ ਆਸ਼੍ਰਮ ਗ੍ਰਿਸਤ ਵਿਚ, ਸਿਮਰਨ ਕਰਕੇ ਰਬ ਨੂ ਪੌਣਾ।
ਤੀਜਾ ਆਸ਼੍ਰਮ ਬਾਨ ਪ੍ਰਸਤ ਹੈ, ਜੀਵਨ ਸਾਧਨਾ ਜੰਗਲੀ ਭੌਣਾ ।
ਚੌਥਾ ਆਸ਼੍ਰਮ ਸਨਿਆਸ ਸਾਧਨਾ, ਜੜੀ ਬੂਟੀਆਂ ਰੋਗ ਮਿਟੌਣਾ।

# ਚਾਰ ਵਰਨ

ਖਤ੍ਰੀ ਬ੍ਰਾਹਮਣ ਸੂਦ ਵੈਸ਼ ਉਪਦੇਸ ਚਹੁ ਵਰਨਾਕਉ ਸਾਝਾ ।।

ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲ ਮਹਿ ਘਟਿ ਘਟਿ ਨਾਨਕ ਮਾਝਾ ।।

ਗੂਜਰੀ ਮਹਲਾ ੩ ।।{੧੧੨੮}

**ਚਾਰੇ ਵਰਨ ਆਖੈ ਸਭੁ ਕੋਈ ।।**
**ਬ੍ਰਹਮ ਬਿੰਦ ਤੇ ਸਭ ਉਪਤਿ ਹੋਈ।।**

ਭੈਰਉ ਮਹਲਾ ੩ ।।{੧੧੨੮}

1. ਬ੍ਰਾਹਮਣ ਦਾ ਰੰਗ ਗੋਰਾ, ਸ਼ਸ਼ਤ੍ਰ ਅਤੇ ਸ਼ਾਸ਼ਤ੍ਰਾਂ ਦਾ ਗੁਰੂ ਕਹੌਣਾ ਸੀ । ਜੋਤਿਸ਼ ਵਿਦਿਆ ਪੜ੍ਹਨੀ ਪੜ੍ਹੌਣੀ, ਕਰਮ ਕਾਂਡ ਕਰਨੇ ਅਤੇ ਦਾਨ ਲਿਔਣਾ ਸੀ।
2. ਛੱਤ੍ਰੀ ਦਾ ਰੰਗ ਲਾਲ, ਅਤੇ ਧਰਮ ਯੁਧ ਵਿਚ ਲੜਨਾ ਲੜੌਣਾ ਸੀ। ਰਾਜੇ ਹੋ ਕੇ ਰਾਜ ਕਰਨਾ, ਪ੍ਰਜਾ ਪਾਲਣੀ ਅਤੇ ਕਰ ਅਗਰੌਣਾ ਸੀ। ਅਤੇ ਗਿਆਰਾਂ ਸਾਲ ਵਿਚ, ਸਣ ਦਾ ਜਨੇਊ ਪੌਣਾ ਸੀ।

3.ਵੈਸ਼ ਦਾ ਰੰਗ ਪੀਲਾ, ਖੇਤੀ ਬਾੜੀ ਕਰਨੀ ਅਤੇ ਪਸ਼ੂਆਂ ਦਾ ਚਾਰਾ ਲਿਔਣਾ ਸੀ। ਵਾਪਾਰ ਕਰਨੇ, ਦੁਕਾਨਾਂ ਕਰਨੀਆਂ,ਕਰਜ ਦੇਣਾ, ਵਿਆਜ ਚੜ੍ਹੌਣਾ ਸੀ
4. ਸ਼ੂਦਰ ਦਾ ਰੰਗ ਕਾਲਾ ਗੁਲਾਮੀ ਕਰਨੀ ਅਤੇ ਤਿੰਨਾਂ ਵਰਨਾਂ ਦੀ ਸੇਵਾ ਕਮੌਣਾ ਸੀ। ਢੋਰ ਢੋਣੇ, ਗੰਦਗੀ ਚੁਕਣੀ ਬੁੱਤੀਆਂ ਕਰਨੀਆਂ ਅਤੇ ਨੀਚ ਕਹੌਣਾ ਸੀ। ਵਗਾਰਾਂ ਕਰਨੀਆਂ, ਜਨੇਊ ਹੀਨ ਹੋਣਾ ਤੇ ਜੁੱਤੀਆਂ ਬਣੌਣਾ ਸੀ।

ਜੋਗ ਸਬੰਦ ਗਿਆਨ ਸਬੰਦ ਬੇਦ ਸਬੰਦ ਬ੍ਰਹਮਣ।।
ਖਤ੍ਰੀ ਸਬੰਦ ਸੂਰ ਸਬੰਦ ਸੂਦ੍ਰ ਸਬਦੰ ਪ੍ਰਾਕ੍ਰਿਤਹ ।।

ਮਹਲਾ ੨ ।। ਆਸਾ ਦੀ ਵਾਰ ।।

ਸਰਬ ਸਬੰਦ ਏਕੰ ਸਬੰਦ ਜੇ ਕੋ ਜਾਣੈ ਭੇਉ ।।
ਨਾਨਕ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ।।

ਮਹਲਾ ੨ ।। ਆਸਾ ਦੀ ਵਾਰ ।।

ਰਵਿਦਾਸ ਢੁਵੰਤਾ ਢੋਰ ਨੀਤਿ ਤਿਨੀ ਤਿਆਗੀ ਮਾਇਆ
ਪਰਗਟ ਹੋਆ ਸਾਧ ਸੰਗਿ ਹਰਿ ਦਰਸਨ ਪਾਇਆ ।

ਮਹਲਾ ੫ ।। {੪੮੭}

## ਚਾਰ ਜੁਗ

ਚਾਰੇ ਜੁਗ ਮੈ ਸੋਧਿਆ ਵਿਣ ਸੰਗਤਿ
ਅਹੰਕਾਰ ਨੁ ਭਗੈ "

ਵਾਰ ਰਾਮ ਕਲੀ ਮ: ੫ ।। {੧੦੯੮}

ਜੁਗ ਚਾਰੇ ਨਾਮੁ ਵਡਿਆਈ ਹੋਈ।।
ਗੁਰਮੁਖ ਬੂਝੈ ਸੋਝੀ ਹੋਈ

ਰਾਮ ਕਲੀ ਮ: ੩ ਘਰੁ ੧ {੮੮੦}

ਸਮੇਂ ਦੀ ਤਬਦੀਲੀ, ਦੇਵਤਿਆਂ ਅਨੁਸਾਰ, ਚਾਰ ਯੁਗ ਦੱਸੀ ਜਾਂਦੀ ਹੈ
ਤਿੰਨ ਸੌ ਸੱਠ ਸਾਲ ਮਨੁਖ ਦੇ,
ਅਤੇ ਦੇਵਤਿਆਂ ਦੀ ਉਮਰ ਦਾ ਇਕ ਸਾਲ ਕਹਿਲਾਂਦੀ ਹੈ।

1. ਦੇਵਤਿਆਂ ਦਾ ਸਤਜੁਗ ਅਠਤਾਲੀ ਸੌ ਸਾਲ,
ਅਤੇ ਮਨੁਖਾਂ ਦਾ ਸਤਾਰਾਂ ਲਖ ਅਠਾਈ ਹਜਾਰ।
2. ਦੇਵਤਿਆਂ ਦਾ ਤ੍ਰੇਤਾ ਛੱਤੀ ਸੌ ਸਾਲ,
ਅਤੇ ਮਨੁਖ ਜੀਵਾਂ ਦਾ ਬਾਰਾਂ ਲਖ ਛਿਆਨਵੇਂ ਹੰਜਾਰ।
3. ਦੇਵਤਿਆਂ ਦਾ ਦਵਾਪਰ ਚੌਬੀ ਸੌ ਸਾਲ,
ਅਤੇ ਮਨੁਖਾਂ ਦਾ ਅੱਠ ਲਖ ਚੌਸਠ ਹਜਾਰ ।
ਅਤੇ ਮਨੁਖ ਜੀਵਾਂ ਦਾ ਚਾਰ ਲਖ ਬੱਤੀ ਹਜਾਰ।
4. ਦੇਵਤਿਆਂ ਦਾ ਕਲਜੁਗ ਬਾਰਾਂ ਸੌ ਸਾਲ,

ਸਤ ਜੁਗ ਸਚ ਵਰਤਦਾ, ਹਰ ਮਨੁਖ ਕਰਮ ਦਾ ਸੱਚਾ ਸੀ ।
ਅਬਗੁਣਾ ਦਾ ਅਹਿਸਾਸ ਅਤ ਹਰ ਕੋਈ ਧਰਮ ਦਾ ਪੱਕਾ ਸੀ।
ਪੂਰਾ ਭਰੋਸਾ ਰਾਮ ਤੇ, ਸਿਦਕ ਪ੍ਰਹਿਲਾਦ ਵਾਗ ਪੱਕਾ ਸੀ।
ਨਰਸਿੰਘ ਰੂਪ ਅਵਤਾਰ ਹੋਇ, ਹਰਨਾਖਸ ਮਾਰ ਦਬੱਚਾ ਸੀ।

ਇਕ ਪੈਰ ਟੁੱਟਾ ਧਰਮ ਦਾ, ਤਿੰਨ ਪੈਰ ਤ੍ਰੇਤਾ ਹੋ ਗਏ
ਕਾਮਨਾ ਰਖ ਕੇ ਯੱਗ ਕਰਨ, ਕਰਮ ਧਰਮ ਸਭ ਖ੍ਹੋ ਗਏ।
ਪੁਰਸਾਰਥ ਮੁੱਕਾ ਲੋਕੜਿਉਂ, ਹੋਮ ਜਗ ਸ਼ੁਰੂ ਹੋ ਗਏ।
ਅਵਤਾਰ ਧਾਰਿਆ ਰਾਮ ਚੰਦ, ਲੰਕੇਸ਼ਵਰ ਭਸਮਤ ਹੋ ਗਏ।

ਫਿਰ ਜਦ ਆਇਆ ਦਵਾਪਰ, ਦੋ ਪੈਰ ਧਰਮ ਦੇ ਟੁੱਟ ਗਏ ।
ਜਪ ਤਪ ਸੰਜਮ ਖਤਮ ਹੋਇ, ਯੱਗ ਹਵਨ ਸਭ ਮੁੱਕ ਗਏ।
ਨੇਕੀ ਅੱਧੀ ਰਹਿ ਗਈ, ਕ੍ਰਮ ਕਾਂਡਾਂ ਵਲ ਜੁੱਟ ਗਏ ।
ਅਵਤਾਰ ਧਾਰਿਆ ਕ੍ਰਿਸ਼ਨ ਜੀ, ਕੰਸ ਕੌਰਵ ਸਭ ਮੁੱਕ ਗਏ।

ਫਿਰ ਕਲਜੁਗ ਭੈੜਾ ਮੰਨਿਆਂ, ਇਕ ਪੈਰ ਤੇ ਚੱਲਿਆ ।
ਕੀੜੇ ਬਣ ਗਏ ਨਰਕ ਦੇ, ਝੂਠ ਸੁਨੇਹਾ ਘੱਲਿਆ ।
ਪਾਪ ਗ੍ਰਸੀ ਸਭ ਪਿਰਥਮੀ, ਬੁਰਿਆਈਆਂ ਵੇਹੜਾ ਮੱਲਿਆ।

ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾ ਚਾਰ ।।
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਆਧਾਰ ।।

ਗਉੜੀ ਰਵਿਦਾਸ ਜੀ {੩੪੬}

## ਚਾਰ ਅਗਨੀਆਂ

ਚਾਰ ਪ੍ਰਕਾਸ਼ਮਾਨ ਅਗਨੀਆਂ,
ਦਾਵਾ ਅਗਨੀ ਜੰਗਲੀ ਅੱਗ, ਆਪਣੇ ਆਪ ਜੱਗ ਔਂਦੀ ਹੈ।
ਦੂਜੀ ਅਗਨੀ ਸੂਰਜ ਦੀ, ਕਿਰਨਾਂ ਨਾਲ ਤਪੌਂਦੀ ਹੈ ।
ਅਕਾਰਜਾ ਅਗਨੀ ਮੱਚ ਖਾਣਾ ਵਿਚ, ਧਾਤਾਂ ਨੂ ਪਿਗਲੌਂਦੀ ਹੈ।

ਚੌਥੀ ਅਗਨੀ ਬੱਦਲਾਂ ਦੀ, ਬਿਜਲੀ ਬਣ ਲਿਸ਼ਕੌਂਦੀ ਹੈ।

## ਗੁਪਤ ਚਾਰ ਅਗਨੀਆਂ

ਪਹਿਲੀ ਅਗਨੀ ਗੁਪਤ ਧਰਤੀ ਵਿਚ, ਭੂੰਏਂ ਭੂੰਚਾਲ ਲਿਔਂਦੀ ਹੈ ।
ਜਠਰਾ ਅਗਨੀ ਪੇਟ ਵਿਚ, ਖਾਧਾ ਪੀਤਾ ਪਚੌਂਦੀ ਹੈ ।
ਅਬਿੰਧਨਾਂ ਅਗਨੀ ਸਮੁੰਦਰ ਦੀ, ਉਥਲ ਪੁਥਲ ਮਚੌਂਦੀ ਹੈ ।
ਚੌਥੀ ਅਗਨੀ ਪਰਮ -ਆਤਮਾਂ, ਜੋਤੀ ਜੋਤ ਜਗੌਂਦੀ ਹੈ ।
ਗੁਰੂ ਨਾਨਕ ਸਾਹਿਬ ਜੀ ਬਾਣੀ - ਦੁਆਰਾ - ਦੱਸਦੇ ਹਨ ਕਿ
ਚਾਰ ਅੱਗਾਂ ਉਹ ਵੀ ਹਨ

ਜੋ ਮਨੁਖ ਦੇ ਅੰਦਰ ਨੂ ਫੂਕਦੀਆਂ ਹਨ
ਹੰਸ -ਕਾਮ ।। ਹੇਤ-ਮੋਹ ।। ਕੋਪ -ਕ੍ਰੋਧ ।।ਪਵਹਿ-ਪੈ ਕੇ ।।
ਦਝਹਿ-ਸੜ ਜਾਂਦਾ ਹੈ ਪਰ, ਜੇ ਗੁਰੂ ਦੀ ਬਖਸ਼ਿਸ਼ ਨਾਲ
ਕਰਮ ਚੰਗੇ ਬਣ ਜਾਣ ਤਾ ਇਨਾ ਚੌਹਾਂ ਨਦੀਆਂ ਵਿਚ
ਰੁੜ੍ਹਦਾ ਹੋਇਆ, ਤਰ ਜਾਂਦਾ ਹੈ ਪਰ, ਹੰਕਾਰੀ ਨਹੀ ਬਚਦਾ ।

ਇਨ੍ਹਾ ਅਗਨੀਆਂ ਨੂ ਨਾਮ ਨਾਲ ਹੀ ਸ਼ਾਂਤ ਕੀਤਾ ਜਾ ਸਕਦਾ ਹੈ ।

ਚਾਰੇ ਅਗਨਿ ਨਿਵਾਰਿ ਮਰੁ
ਗੁਰਮੁਖਿ ਹਰਿ ਜਲੁ ਪਾਇ ।

ਸ੍ਰੀ ਰਾਗ ਮਹਲਾ ।।{੨੨}

ਹੰਸੁ ਅਗਨੀ ਕਾਮ ਦੀ, ਸੁਕੜ ਬੁਢਾਪਾ ਲਿਔਂਦੀ ਹੈ ।
ਹੇਤੁ ਅਗਨੀ ਮੋਹੁ ਦੀ, ਮਾਇਆ ਵਿਚ ਫਸੌਂਦੀ ਹੈ ।
ਲੋਭੁ ਅਗਨੀ ਲਾਲਚ ਦੀ, ਮੰਦੇ ਕਰਮ ਕਰੌਂਦੀ ਹੈ ।
ਕੋਪੁ ਅਗਨੀ ਕ੍ਰੋਧ ਦੀ, ਅਪਣਾ ਆਪ ਗਵੌਂਦੀ ਹੈ ।

## ਇਕ ਹੋਰ ਅਗਨੀ ਵੀ ਹੈ ।

ਗੁਰਬਾਣੀ ਅੰਕਿਤ-ਤ੍ਰਿਸ਼ਨਾ ਵਿਰਲੇ ਹੀ ਕੀ ਬੁਝੀ ਹੈ ।

ਨਾਮ ਹੀਣੁ ਬਿਨਸੈ ਦੁਖੁ ਪਾਇ ।।
ਤ੍ਰਿਸ਼ਨਾ ਜਲਿਆ ਭੂਖ ਨ ਜਾਇ ।।

ਮਲਾਰ ਮਹਲਾ ੩ ।।{੧੨੬੨}

ਇਹ ਇਕ ਅਗਨੀ ਐਸੀ ਹੈ, ਜੋ ਦੁਨੀਆਂ ਦੌੜ ਲਵੌਂਦੀ ਹੈ ।

ਤ੍ਰਿਸਨਾ ਅਗਨੀ ਸਦਰਪੁਰੀ,ਚੁਰਾਸੀ ਵਿਚ ਘੁਮੌਂਦੀ ਹੈ ।

## ਚਾਰ ਕਿਲਵਿਖ

ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ।।
ਫਿਟਕ ਫਿਟਕਾ ਕੋੜ ਬਦੀਆ ਸਦਾ ਸਦਾ ਅਭਿਮਾਨੁ ।।

ਸਲੋਕ ਮਹਲਾ ੩ ।।{੧੪੧੩}

ਜਗਤ ਗੁਰੂ ਬ੍ਰਾਹਮਣ ਨੂ ਮਾਰਨਾ, ਪਹਿਲਾ ਕਿਲਵਿਖ ਬਿਆਨ ਹੈ ।
ਦੂਜਾ ਕਿਲਵਿਖ ਗਊ ਹੱਤਿਆ, ਕੁਠਾ ਹਲਾਲ ਹਰਾਮ ਹੈ ।
ਤੀਜਾ ਕਿਲਵਿਖ ਵੈਸ਼ਿਆ ਧਨ,ਖਾਣਾ ਪਾਪ ਸਮਾਨ ਹੈ ।
ਚੌਥਾ ਕਿਲਵਿਖ ਹਮਲ ਗਿਰੌਣਾ, ਕੰਨਿਆਂ ਕਤਲ ਜਹਾਨ ਹੈ ।

ਜਿਸ ਸਿਮਰਤ ਸਭਿ ਕਿਲਵਿਖ ਨਾਸਹਿ
ਪਿਤਰੀ ਹੋਇ ਉਧਾਰੋ।।
ਸੋ ਹਰਿ ਹਰਿ ਤੁਮ ਸਦ ਹੀ ਜਾਪਹੋ
ਜਾ ਕਾ ਅੰਤੁ ਨ ਪਾਰੋ ।।

ਗੂਜਰੀ ਮਹਲਾ ੫ ।।{੪੯੬}

ਕੋਟਿ ਜਨਮ ਕੇ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ।।

ਟੋਡੀ ਮਹਲਾ ੫ ।।{੭੧੭}

ਹਰਿ ਪੜੀਐ ਹਰਿ ਬੁਝੀਐ ਗੁਰਮਤੀ ਨਾਮਿ ਉਧਾਰਾ ।।
ਅਠਸਠਿ ਤੀਰਥ ਹਰਿ ਨਾਮੁ ਹੈ ਕਿਲਵਿਖ ਕਾਟਣਹਾਰਾ ।।

ਮਾਰੂ ਮਹਲਾ ੧ ।।{੧੦੦੯}

## ਚੌਦਾਂ ਰਤਨ

ਇਕ ਵਾਰ ਰਾਕਸ਼ਸ਼ਾ ਅਤੇ ਦੇਵਤਿਆਂ ਵਿਚ,
ਘੋਰ ਘਮਸਾਨ ਦੀ ਲੜਾਈ ਹੋਈ ।
ਜਿਸ ਵਿਚ ਦੇਵਤੇ ਹਾਰ ਗਏ ਅਤੇ,
ਰਾਖਸ਼ਸ਼ਾ ਨੂੰ ਜਿਤ ਪ੍ਰਾਪਤ ਹੋਈ ।

ਫਿਰ ਦੇਵ ਰਾਜ ਇੰਦਰ ਨੇ ਦੇਵਤਿਆਂ ਨੂ
ਮਦਦ ਮੰਗਣ ਲਈ ਵਿਸ਼ਨੂ ਵਲ ਤੋਰਿਆ ।
ਫਿਰ ਵਿਸ਼ਨੂ ਨੇ ਦੇਵਤਿਆਂ ਨੂ ਦੈਤਾਂ ਨਾਲ ਮਿਲ ਕੇ
ਅੰਮ੍ਰਿਤ ਪਾਪ੍ਰਤ ਕਰਨ ਲਈ ਪ੍ਰੇਰਿਆ ।

ਫਿਰ ਇਸ ਮੰਤਵ ਦੀ ਪੂਰਤੀ ਕਰਨ ਵਾਸਤੇ ਦੋਹਾਂ ਮਿਲ ਕੇ,
ਮੰਦਰਾਚਲ ਪਰਵਤ ਦੀ ਮਧਾਣੀ ਬਣਾਈ ।
ਜਦ ਮਧਾਣਾ ਸਮੁੰਦਰ ਵਿਚ ਡੂਬਣ ਲਗਾ,
ਤਾਂ ਵਿਸ਼ਨੂ ਨੇ ਇਕ ਤਰੀਕਾ ਵਿਚਾਰਿਆ ।

ਫਿਰ ਕਸ਼ਪਾ ਅਵਤਾਰ ਧਾਰਨ ਕਰਕੇ
ਪਰਬਤ ਦੇ ਮਧਾਣੇ ਨੂ ਆਪਣੀ ਪਿੱਠ ਤੇ ਸਹਾਰਿਆ ।

ਫਿਰ ਦੇਵਤਿਆਂ ਅਤੇ ਰਾਖਸ਼ਸ਼ਾ ਨੇ ਸਮੁੰਦਰ ਵਿਚੋਂ
ਚੌਂਦਾਂ ਅਨਮੋਲ ਰਤਨਾਂ ਨੂ ਨਿਕਾਲਿਆ ।
ਦੇਵਤਿਆਂ ਨੇ ਸਾਰੇ ਰਤਨ ਆਪਸ ਵਿਚ ਹੀ
ਵੰਡ ਲੈਣ ਦਾ ਧੋਖਾ ਕਰਨਾ ਅਪਨਾ ਲਿਆ।

ਫਿਰ ਇਹਨਾਂ ਨੇ ਰਤਨਾਂ ਦੀ ਵੰਡ ਕਰਨ ਲਗਿਆਂ
ਤੇਹਰਵਾਂ ਰਤਨ ਸ਼ਰਾਬ, ਦੈਤਾਂ ਨੂ ਪਿਲਾ ਦਿਤਾ ।
ਜਦ ਦੈਂਤਾਂ ਦਾ ਨਸ਼ਾ ਉਤਰਿਆਂ ਤਾਂ ਦੇਵਤਿਆਂ ਦੇ
ਧੋਖੇ ਨੇ ਦੈਤਾਂ ਨੂ ਫੇਰ ਗੁੱਸਾ ਚੜਾ ਦਿਤਾ।

ਉਨ੍ਹਾਂ ਵੇਖਿਆ ਕਿ ਦੇਵਤੇ
ਅਮ੍ਰਿਤ ਦਾ ਘੜਾ ਲੈ ਕੇ ਭਜ ਗਏ ਹਨ,
ਅਤੇ ਦੇਵਤਿਆਂ ਦੀ ਭਾਲ ਕਰਨ ਲਈ
ਦੈਂਤ ਉਨ੍ਹਾ ਦੇ ਪਿਛੇ ਲਗੇ ਹੋਇ ਸਨ

ਭੱਜਿਆਂ ਜਾਂਦਿਆਂ ਅਮ੍ਰਿਤ,
ਉੱਛਲ ਉਛਲ ਕੇ ਜਿਥੇ ਜਿਥੇ ਡਿੱਗਦਾ ਗਿਆ,
ਉਹ ਥਾਂ ਅਜ ਮਹਾਨ ਤੀਰਥ ਕਹਿਲੌਂਦੇ ਹਨ ।

ਅਮ੍ਰਿਤ ਡੁੱਲੇ ਥਾਂਵਾਂ ਨੂ ਉਦੋਂ ਤੋਂ
ਕੁੰਭ, ਹਰਿਦੁਆਰ ਅਤੇ ਕੇਦਾਰ ਆਦਿ
ਕਹਿ ਕੇ ਸਤਿਕਾਰਿਆ ਜਾਂਦਾ ਹੈ ਅਤੇ
ਇਨ੍ਹਾਂ ਮਹਾਨ ਤੀਰਥਾਂ ਵਿਚੋਂ ਲੰਘਦੇ ਪਾਣੀਆਂ ਨੂ
ਗੰਗਾ ਦਾ ਪਵਿੱਤਰ ਜਲ ਮੰਨ ਕੇ ਵਰਤਿਆ ਜਾਂਦਾ ਹੈ ।

ਜਦੋਂ ਦੇਵਤੇ ਅਮ੍ਰਿਤਸਰ ਦੇ ਘਣੇ ਜੰਗਲ ਵਿਚ ਪਹੁੰਚੇ
ਤਾਂ ਏਥੇ ਇਨ੍ਹਾਂ ਨੂ ਦੈਤਾਂ ਆ ਘੇਰਿਆ ।

ਦੈਂਤਾਂ ਨੇ ਫੇਰ ਦੇਵਤਿਆਂ ਉਤੇ
ਮਾਇਆ ਵੀ ਸ਼ਕਤੀਆਂ ਨਾਲ ਹਮਲਾ ਕਰ ਦਿਤਾ ।
ਇਹ ਵੇਖ ਕੇ ਵਿਸ਼ਨੂ ਨੇ ਮੋਹਣੀ ਅਵਤਾਰ ਧਾਰਿਆ
ਅਤੇ ਲੜਾਈ ਰੋਕਣ ਲਈ ਰਾਖਸ਼ਾ ਨੂ
ਅਪਣੇ ਉਤੇ ਮੋਹਿਤ ਕਰਕੇ ਵੱਸ ਵਿਚ ਕਰ ਲਿਆ ।

ਉਨ੍ਹਾ ਨੂ ਹਰ ਵਕਤ ਸ਼ਰਾਬ ਪੀ ਕੇ ਮਸਤ ਰਹਿਣ ਦੀ
ਘੂਕੀ ਚੜ੍ਹਾ ਦਿਤੀ ਅਤੇ ਅਮ੍ਰਿਤ ਆਪਣੇ ਹੱਥ ਕਰ ਲਿਆ ।
ਫਿਰ ਵਿਸ਼ਨੂ ਨੇ ਦੇਵਤਿਆਂ ਨੂ ਅਮ੍ਰਿਤ ਪਿਆਲ ਕੇ
ਰਾਖਸ਼ਿਸ਼ਾ ਨੂ ਮਾਰਨ ਲਈ ਬਲ ਪੈਦਾ ਕਰ ਦਿਤਾ ।
ਅਤੇ ਬਾਕੀ ਅਮ੍ਰਿਤ, ਜਿਥੇ ਅੱਜ ਅਮ੍ਰਿਤ ਸਰ ਹੈ,
ਓਥੇ ਟੋਆ ਪੁੱਟ ਕੇ ਧਰਤੀ ਵਿਚ ਦੱਬਾ ਦਿਤਾ ।

ਜੁਗਾਂ ਜੁਗਾਤਰਾਂ ਤੋਂ ਰਿਸ਼ੀ ਮੁਨੀ ਅਪਣੇ
ਅੰਤ੍ਰਿਕਸ਼ ਗਿਆਨ ਨਾਲ ਏਥੋਂ ਅਮ੍ਰਿਤ
ਪ੍ਰਾਪਤ ਕਰਦੇ ਰਹੇ ਹਨ।

ਗੁਰੂ ਨਾਨਕ ਸਾਹਿਬ ਜੀ ਦੀ ਅਗੰਮੀ ਜੋਤ ਦੇ
ਨਿਰਮਾਣ ਹੇਤੂ ਅੱਜ ਏਥੇ ਦੈਵੀ ਸ਼ਕਤੀਆਂ
ਦੇ ਗੁਣ ਦਿੱਸਦੇ ਪਏ ਹਨ, ਅਤੇ ਜਿੱਥੇ
ਭਿਆਨਕ ਜੰਗਲ ਸੀ, ਓਥੇ ਦਿਨ ਰਾਤ
ਪ੍ਰਮਾਤਮਾ ਦੇ ਮੰਗਲ ਗਾਏ ਜਾ ਰਹੇ ਹਨ ।

ਹੁਣ ਸਭ ਤੋਂ ਪਹਿਲਾਂ, ਸਮੁੰਦਰ ਵਿਚੋਂ ਪ੍ਰਗਟ ਹੋਇ
ਚੌਦਾਂ ਅਨਮੋਲ ਰਤਨਾਂ ਦੇ ਨਾਮ ਜਾਣੀਏਂ ।

ਫਿਰ ਸ਼ੁਭ ਚੌਦਾਂ ਰਤਨ, ਗੁਰੂ ਨਾਨਕ ਬਖਸ਼ਿਸ਼ ਦੁਆਰਾ
ਜੋ ਸਾਨੂੰ ਪ੍ਰਾਪਤ ਹਨ, ਉਨ੍ਹਾਂ ਦਾ ਆਨੰਦ ਮਾਣੀਏ ।

# ਸਮੁੰਦਰੀ ਰਤਨ

ਉਚੈਸ਼੍ਰੈਵਾ, ਐਰਾਵਤ, ਕਾਮਧੇਨ, ਲਛਮੀ,
ਧੰਨੰਤਰ, ਰੰਭਾ ਅਤੇ ਕਲਪ ਬ੍ਰਿਛ ।
ਸੁਦਰਸ਼ਨ, ਚੰਦ੍ਰਮਾ, ਸੰਖ, ਸਾਰੰਗ, ਬਿਖ, ਸ਼ਰਾਬ ਅਤੇ ਅਮ੍ਰਿਤ।

ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ॥
ਚਉਦਹ ਰਤਨ ਨਿਕਾਲਿਅਨੁ ਕਰਿ ਆਵਾਗਉਣੁ ਚਿਲਕਿਓਨੁ ॥
ਵਾਰ ਰਾਮ ਕਲੀ {੯੬੭}

ਰਾਇ ਬਲਵੰਡ ਨੇ ਲਿਖਿਆ ਹੈ ਕਿ,
ਗੁਰੂ ਜੀ ਨੇ ਸ਼ਬਦ ਸਾਗਰ ਨੂ ਰਿੜਕਿਆ ।
ਅਤੇ ਚੌਦਾਂ ਰਤਨਾਂ ਵਰਗੇ ਦੈਵੀ ਗੁਣਾਂ ਨੂ ਪਰਗਟ ਕਰਕੇ,
ਦੁਨੀਆਂ ਭਰ ਦੀ ਸੰਗਤ ਵਿਚ ਵੰਡਿਆ ।

# ਚੌਦਾਂ ਦੈਵੀ ਰਤਨ

ਨੇਕੀ, ਦਇਆ, ਸੇਵ, ਨਿੰਮਰਤਾ, ਅਹਿੰਸਾ,
ਸਚ ਬੋਲਣਾ ਅਤੇ ਨਾਮ ਜਪਣਾ ।
ਸਭ ਦਾ ਭਲਾ ਮੰਗਣਾ, ਸ਼ੀਤਲਤਾ, ਦਾਨ,
ਇਸ਼ਨਾਨ, ਕਿਰਤ ਕਰਨੀ ਅਤੇ ਵੰਡ ਸ਼ਕਣਾ।

# ਅਸਟਿ ਸਿਧਿ- ਅੱਠ ਸਿਧੀਆਂ।

ਅਸਟਿ ਸਿਧਿ ਨਵਨਿਧਿ ਏਹ ॥
ਕਰਮ ਪ੍ਰਾਪਤਿ ਜਿਸ ਨਾਮ ਦੇਹ ॥
ਬਸੰਤ ਮਹਲਾ ੫ ॥

ਦਸ ਸਿਧੀਆਂ ਇਨ੍ਹਾ ਵਿਚ ਹੋਰ ਮਿਲਾ ਕੇ ਅਠਾਰਾਂ ਸਿਧੀਆਂ ਦੀ
ਗਿਣਤੀ ਵੀ ਬਾਣੀ ਵਿਚ ਔਂਦੀ ਹੈ ।

ਨਵ ਨਿਧਿ ਅਠਾਰਹ ਸਿਧਿ ਪਿਛੈ ਲਗੀਆ ਫਿਰਹਿ
ਜੋ ਹਰਿ ਹਿਰਦੈ ਸਦਾ ਵਸਾਇ ।।
ਵਾਰ ਸੋਰਠਿ ਮ:੩ ।। {੬੪੯}

# ਦਸ ਸਿਧੀਆਂ

(1) ਅਨੂਰਮ, ਭੁਖ ਤ੍ਰੇਹ ਨਾ ਲਗਣਾ (2) ਦੂਰ ਸ਼ਵਣ (3) ਮਨੋਵੇਗ (4) ਕਾਮ ਰੂਪ (5) ਪਰ ਕਾਇਆ ਪ੍ਰਵੇਸ਼ (6) ਸਵਸ਼ੰਦ ਮ੍ਰਿਤੂ (7) ਸੁਰ ਕ੍ਰੀੜਾ (8) ਸੰਕਲਪ (9) ਅਪ੍ਰਤਿ ਹਤ (10) ਦੂਰ ਦਰਸ਼ਨ । ਨੌਵੀ, ਅਪ੍ਰਤਿਹਤ ਦਾ ਅਰਥ ਹੈ, ਬਿਨਾ ਕਿਸੇ ਰੁਕਾਵਟ ਤੋਂ ਹਰ ਥਾਂ ਪਹੁੰਚ ਸਕਣਾ ।

# ਪਹਿਲੀਆਂ ਅੱਠ ਸਿਧੀਆਂ

ਅਣਿਮਾਂ, ਗਰਿਮਾਂ, ਮਹਿਮਾਂ, ਲਘਮਾਂ, ਪ੍ਰਾਪਤਿ ਵਸ਼ਿਤਾ, ਪ੍ਰਾਕਾਯਾਮ ।
ਅਠਵੀਂ ਈਸ਼ਤਾ ਮਿਲ ਕੇ, ਅਸਟਿ ਸਿਧਿ ਹਨ ਯੋਗ ਮਹਾਨ ।

(1) ਅਣਿਮਾਂ ਸਿਧੀ ਕਰਕੇ, ਛੋਟੇ ਤੋਂ ਛੋਟਾ ਹੋ ਜਾਣਾ ।
ਹਣੂ ਵਾਂਗ ਅੰਗੁਠੇ ਜਿਨਾ ਬਣ ਕੇ ਅਸ਼ੋਕ ਵਾਟਿਕਾ ਜਾਣਾ ।

(2) ਗਰਿਮਾਂ ਸਿਧੀ ਕਰਕੇ, ਭਾਰੇ ਤੋਂ ਭਾਰੇ ਹੋ ਜਾਣਾ ।
ਰਾਵਣ ਦੀ ਸਭਾ ਵਿਚ ਜਿਸ ਤਰ੍ਹਾਂ ਅੰਗਦ ਦਾ
ਪੈਰ ਨਾ ਕਿਸੇ ਤੋਂ ਚੁਕਿਆ ਜਾਣਾ ।

(3) ਮਹਿਮਾਂ ਸਿਧੀ ਦੇ ਬਲ ਕਰਕੇ, ਅਪਣੇ ਤੋਂ ਦੁਗਣਾ ਹੋ ਜਾਣਾ ।
ਜਾਂ ਝੋਟਾ, ਸ਼ੇਰ, ਸ਼ਲੇਡਾ ਬਣ ਕੇ, ਵੰਨ ਸੁਵੰਨਾ ਰੂਪ ਵਟਾਣਾ ।
ਚੌਥੀ ਲਘਮਾ ਸਿਧੀ ਕਰਕੇ, ਹਵਾ ਸਾਨ ਹਲਕਾ ਹੋ ਜਾਣਾ ।
ਹਨੂਮਾਨ ਜਿਵੇਂ ਮਾਰ ਉਡਾਰੀ, ਲੰਕਾ ਪਹੁੰਚ ਪਲਾਂ ਵਿਚ ਜਾਣਾ ।

ਪੰਜਵੀਂ ਪ੍ਰਾਪਤਿ ਸਿਧੀ ਕਰਕੇ, ਜੋ ਮਨ ਚਾਹੇ ਸੋ ਪਾ ਲੈਣਾ ।
ਜਿਵੇਂ ਬੈਤਾਲ ਦਾ ਬਿਕ੍ਰਿਮ ਦਿਤ ਦੇ ਮੰਤ੍ਰ ਦੁਆਰਾ ਵਸ ਹੋ ਜਾਣਾ ।
ਛੇਵੀਂ ਵਸ਼ਿਤਾ ਸਿਧੀ ਰਾਹੀਂ, ਕਰ ਕਾਬੂ ਹਰ ਕਿਸੇ ਨੂ ਲੈਣਾ ।
ਦੁਰਗਾ ਭੈਰੋਂ ਕਾਲੀ ਕਾਲੇ ਮੋਹਣੀ ਮੰਤ੍ਰ ਵਸ ਹੋ ਜਾਣਾ ।
ਸਤਵੀਂ ਸਿਧੀ ਪ੍ਰਾਕਾਯਾਮ ਦੀ, ਹਰ ਕੰਮ, ਸੰਭਵ ਹੋ ਜਾਣਾ ।
ਕੁਰੂ ਕਸ਼ੇਤਰ ਜਿਵੇਂ ਦਲ ਕੈਰਵਾਂ, ਪੰਜਾਂ ਹੱਥੋਂ ਮਾਰੇ ਜਾਣਾ ।
ਅਠਵੀਂ ਈਸ਼ਤਾ ਸਿਧੀ ਦੁਆਰਾ, ਪ੍ਰੇਰ ਹਰ ਕਿਸੇ ਨੂ ਲੈਣਾ ।
ਸੀਤਾ ਦੇ ਜਿਵੇਂ ਆਖੇ ਲਗ ਕੇ, ਰਾਮ ਦਾ ਮਗਰ ਮਰੀਚ ਦੇ ਜਾਣਾ।
ਸਦਰਪੁਰੀ, ਇਹ ਯੋਗਾ ਸ਼ਕਤੀ, ਸਤਿਗੁਰ ਦੇ ਚਰਨਾਂ ਦੀ ਦਾਸੀ ।
ਨੌ ਨਿਧੀਆ, ਅਠਾਰਾਂ ਸਿਧੀਆ, ਇਕ ਪਲ ਸਿਮਰਨ ਤੁਲ ਨਾ ਜਾਣਾ ।

ਨਵ ਨਿਧਿ ਅਠਾਰਹ ਸਿਧਿ ਪਿਛੈ ਲਗੀਆ ਫਿਰਹਿ
ਜੋ ਹਰਿ ਹਿਰਦੈ ਸਦਾ ਵਸਾਇ ।

## ਚਾਰ ਬਾਣੀਆਂ

ਪੁਰਾਤਨ ਗ੍ਰੰਥਾਂ ਅਨੁਸਾਰ, ਆਵਾਜ਼ ਭੇਦ ਦੀਆਂ ਚਾਰ ਬਾਣੀਆਂ
ਹਨ। ਪਰਾ, ਪਸਯੰਤੀ, ਮਧਿਮਾਂ ਅਤੇ ਬੈਖਰੀ ।

## ਪਰਾ

ਪਰਾ ਉਹ ਆਵਾਜ਼ ਹੈ, ਜੋ ਬਣਦੀ ਹੈ ਵਿਚ ਮੂਲਾਧਾਰ ।
ਮੂਲਾਧਾਰ ਚੋਂ ਉਠ ਕੇ, ਫਿਰ ਔਂਦੀ ਹਿਰਦੇ ਵਿਚਕ੍ਾਰ ।
ਪਸਯੰਤੀ ਬਾਣੀ ਕਹਿੰਦੇ ਉਸ ਨੂੰ, ਜਿਸਨੂ ਹਿਰਦਾ ਦਏ ਨਿਖਾਰ ।
ਮਧਿਮਾਂ ਬਾਣੀ ਤੀਜੀ ਹੈ, ਜੋ ਪੂਰਨ ਹੋਵੈ ਕੰਠ ਮਝਾਰ ।
ਬੈਖਰੀ ਬਾਣੀ ਚੌਥੀ ਹੈ, ਬਣ ਕੇ ਨਿਕਲੇ ਮੁਖ ਚੋਂ ਬਾਹਰ ।

## ਪਰਾ ਬਾਣੀ-ਮਨ ਬਾਣੀ ।

ਪਰਾ ਬਾਣੀ ਦਾ ਵਾਸਾ ਮੂਲਾ ਧਾਰ ਵਿਚ ਅਰਥਾਤ-ਝੂਠ ਦੀ ਗੰਦਗੀ



ਵਿਚ ਹੁੰਦਾ ਅਤੇ ਝੂਠ ਦੇ ਰਾਗ ਸੁਣਾਂਦੀ ਹੈ ।
ਪਮਯੰਤੀ ਬਾਣੀ ਦਾ ਵਾਸ ਹਿਰਦੇ ਵਿਚ ਹੈ,
ਜਿਸ ਨੂ ਸੰਤ ਭਗਤ ਗੌਂਦੇ ਅਤੇ ਗੁਰਬਾਣੀ ਕਹਿਲਾਂਦੀ ਹੈ ।
ਮਧਿਮਾਂ ਬਾਣੀ ਦਾ ਵਾਸਾ ਕੰਠ ਵਿਚ ਹੈ ਜੋ,
ਭਵਿਖ ਬਾਣੀ ਕਰਦੀ ਹੈ ਅਤੇ ਧੁਰ ਕੀ ਬਾਣੀ ਕਹਿਲਾਂਦੀ ਹੈ ।
ਅਨਹਦ ਬਾਣੀ, ਬੈਖਰੀ, ਇਸ ਦਾ ਨਿਵਾਸ ਪਾਰਬ੍ਰਹਮ ਵਿਚ ਹੈ,
ਜੋ ਅਨਹਦ ਦੀ ਬਾਣੀ ਅਖਵਾਂਦੀ ਹੈ ।

ਆਵਾਜ਼ ਧੁਨੀ ਦੇ ਭੇਦ ਨੂੰ, ਪ੍ਰਾਚੀਨ ਵਿਦਵਾਨਾਂ ਕਿਹਾ ਵਿਚਾਰ ।
ਚਾਰ ਬਾਣੀਆਂ ਦੁਆਰਾ ਲਿਆਂਦਾ ਸਵਰ ਬਣਾ ਕੇ ਅੰਦਰੋਂ ਬ੍ਹਾਰ ।
ਮੁਖੋਂ ਨਿਕਲੀ ਬਾਣੀ ਦੇ, ਸੰਤ ਚਾਰ ਭੇਦ ਸਮਝੌਂਦੇ ਹਨ ।
ਮਨਬਾਣੀ, ਗੁਰਬਾਣੀ, ਧੁਰ ਕੀ, ਅਨਾਹਦ ਧੁਨ ਦ੍ਰਸੌਂਦੇ ਹਨ ।
ਮਨ ਬਾਣੀ ਅਗਿਆਨੀ ਬਾਣੀ ਮਨਮੁਖ ਇਸ ਨੂ ਗੌਂਦੇ ਹਨ ।
ਗੁਰਬਾਣੀ, ਗੁਰੂ ਮੁੱਖ ਦੁਆਰਾ ਸਤਿ ਸੰਗਤ ਵਿਚ ਰਚੌਂਦੇ ਹਨ ।

ਮਨਮੁਖ ਜਦ ਗੁਰਮੁਖ ਬਣ ਜਾਂਦੇ,
ਤਾਂ ਸਤਿਗੁਰ ਪੁਰਖੁ ਧਿਔਂਦੇ ਹਨ ।

ਫਿਰ ਅਮੋਘ ਬਾਣੀ ਦੇ ਪਾਤ੍ਰ ਬਣਕੇ,
ਭਵਿੱਖ ਦੀ ਕਥਾ ਸੁਣੌਂਦੇ ਹਨ ।

ਅਮੋਘ ਬਾਣੀ ਹੈ ਧੁਰ ਕੀ ਬਾਣੀ, ਗੁਰਬਾਣੀ ਵਿਚ ਲਿਖਵੌਂਦੇ ਹਨ ।
ਚੌਥੀ ਧੁਨ ਹੈ ਅਨਹਦ ਬਾਣੀ, ਜਿਸ ਤੱਕ ਗੁਰੂ ਪਹੁਚੌਂਦੇ ਹਨ ।
ਚਾਰ ਬਾਣੀਆਂ ਕਰ ਸਪੂੰਰਨ, ਭਵਸਾਗਰੋਂ ਪਾਰ ਲੰਘੌਂਦੇ ਹਨ ।
ਸਦਰਪੁਰੀ, ਕਰੋ ਅਮਲ ਬਾਣੀ ਤੇ, ਸਤਿਗੁਰ ਪਏ ਸਮਝੌਂਦੇ ਹਨ।

ਅੰਡਜ ਜੇਰਜ ਸੇਤਜ ਉਤਭੁਜ ਖਾਣੀਆਂ ਚਾਰ ਚਲੌਂਦੇ ਹਨ ।
ਅਕਾਲ ਪੁਰਖ ਬਖਸ਼ਿਸ਼ ਲੈ ਕੇ, ਵਿਚ ਜਗਤ ਦੇ ਔਂਦੇ ਹਨ ।

ਚਉਥਿ ਉਪਾਏ ਚਾਰੇ ਬੇਦਾ ।।
ਖਾਣੀ ਚਾਰੇ ਬਾਣੀ ਭੇਦਾ ।।

ਬਿਲਾਵਲ ਮਹਲਾ ੧।।{੮੩੯}

# ਚਾਰ ਮੁਕਤੀਆਂ

ਮੁਕਤਿ ਦਾ ਭਾਵ ਹੈ, ਬੰਧਨਾਂ ਤੋਂ ਸਦਾ ਲਈ ਛੁਟਕਾਰਾ ਪਾ ਜਾਣਾ ।
ਯੋਗ ਜਪ ਤਪ ਯਗ ਪੂਜਾ ਸਿਮਰਨ ਦੁਆਰਾ, ਉਸਦੀ ਜੋਤ ਵਿਚ ਸਮਾ ਜਾਣਾ ।

ਬੰਧਨਾਂ ਦਾ ਮੂਲ ਕਰਮ ਹੈ, ਜਿਸ ਦੇ ਭੁਗਤਾਨ ਵਾਸਤੇ
ਮੁੜ ਧਰਤੀ ਤੇ ਆ ਜਾਣਾ ।
ਮੁਕਤੀ ਦਾ ਦਾਤਾ ਗੁਰੂ ਹੈ, ਜਿਸ ਦਾ ਨਾਮ ਜਪ ਜਪ ਕੇ,
ਕਰਮਾਂ ਨੂ ਮਿਟਾ ਜਾਣਾ ।

# ਮੁਕਤੀ

ਮੁਕਤੀ ਕੀ ਹੈ, ਇਹ ਸਾਡੇ ਸਾਹਮਣੇ ਚਾਰ ਰੂਪਾਂ ਵਿਚ ਔਂਦੀ ਹੈ ।
ਸਾਲੋਕੈ, ਸਾਯੂਜੈ, ਸਾਮੀਪੈ, ਸਾਰੂਪੈ ਦੁਆਰਾ ਮੁਕਤੀ ਪੌਂਦੀ ਹੈ ।

ਜੈਨ ਮਤ ਅਨੁਸਾਰ, ਉਸਦਾ ਅੰਗ ਹੋ ਜਾਣਾ, ਸਾਯੂਜੈ ਅਖਵੌਂਦੀ ਹੈ ।
ਬੁਧ ਮੱਤ ਅਨੁਸਾਰ, ਸਚਿ ਖੰਡ ਪਹੁੰਚਣਾ, ਸਾਲੋਕੈ ਕਹੌਂਦੀ ਹੈ ।

ਸ਼ਾਂਖ ਮਤ ਦੁਆਰਾ ਉਸਦੇ ਨੇੜੇ ਹੋ ਜਾਣਾ, ਸਾਮੀਪੈ ਅਖਵੌਂਦੀ ਹੈ ।
ਮੀਮਾਂਸਾ ਧਰਮ ਅਨੁਸਾਰ, ਉਸਦਾ ਹੀ ਰੂਪ ਹੋ ਜਾਣਾ,ਸਾਰੂਪੈ ਕਹੌਂਦੀ ਹੈ।

ਲੇਕਿਨ ਸੰਤਾਂ ਭਗਤਾ ਨੇ ਮੁਕਤ ਹੋ ਜਾਣਾ ਕੋਈ ਵਡਾ ਕਰਮ ਨਹੀ
ਸਮਝਿਆ, ਕਿਉਂਕਿ ਸੰਸਾਰ ਵਿਚ ਰਹਿ ਕੇ ਹੀ ਉਸਨੂ , ਜਾਂ ਉਸਦੀ



ਕੁਦਰਤ ਦੇ ਨਜ਼ਾਰਿਆਂ ਨੂ ਵੇਖਿਆ ਜਾ ਸਕਦਾ ਹੈ ਜਾਂ ਮੁਨੱਖੇ ਜਨਮ ਵਿਚ ਹੀ ਉਸਨੂ ਵੇਖਿਆ ਜਾ ਸਕਦਾ ਹੈ ।

ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ।।

ਮਾਰੂ ਮਹਲਾ ੫ ।। {੧੦੭੮}

ਰਾਜੁ ਨ ਚਾਹਉ ਮੁਕਤਿ ਨਾ ਚਾਹਉ
ਮਨਿ ਪ੍ਰੀਤਿ ਚਰਨ ਕਮਲਾ ਰੇ ।।

ਦੇਵ ਗੰਧਾਰੀ ।। ੫ ।। {੫੩੪}

ਗੁਰੂ ਨਾਨਕ ਸਾਹਿਬ ਜੀ ਨੇ ਜੀਵਨ ਮੁਕਤੀ ਦੇ ਲਕਸ਼ਣਾ ਦਾ ਜ਼ਿਕਰ ਕਰਦਿਆਂ , ਹੌਮੈ ਰਹਿਤ ਹੋਣਾ ਹੀ ਜਰੂਰੀ ਦੱਸਿਆ ਹੈ ।

ਜੀਵਨ ਮੋਕਤਿ ਸੋ ਆਖੀਐ ਜਿਸ ਵਿਚਹੁ ਹਉਮੈ ਜਾਇ ।।੬।।

ਮਾਰੂ ਮਹਲਾ ੧ {੧੦੦੯-੧੦}

ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਨੁਸਾਰ , ਪ੍ਰਮਾਤਮਾ ਦੀ ਸ਼ਰਨ ਵਿਚ ਜਾਣ ਨਾਲ ਹੀ ਚਾਰੇ ਮੁਕਤੀਆਂ ਮਿਲ ਜਾਂਦੀਆਂ ਹਨ ।

ਚਾਰਿ ਮੁਕਤਿ ਚਾਰੇ ਸਿਧਿ ਮਿਲਿ ਕੈ
ਦੂਲਹ ਪ੍ਰਭ ਕੀ ਸਰਨਿ ਪਰਿਉ ।।

ਮਾਰੂ ਬਾਣੀ ਨਾਮ ਦੇਵ ਜੀ ।। {੧੧੦੫}

## ਚਾਰ ਵੇਦ

ਕਬੀਰ ਬਾਮਨੁ ਗੁਰੂ ਹੈ ਜਗਤੁ ਕਾ
ਭਗਤਨਿ ਕਾ ਗੁਰੂ ਨਾਹਿ ।।
ਅਰਝਿ ਉਰਝਿ ਕੈ ਪਚਿ ਮੂਆ
ਚਾਰਉ ਬੇਦਹੁ ਮਾਹਿ ।।

ਸਲੋਕ ਕਬੀਰ {੧੩੭੭}

ਹਿੰਦੂਆਂ ਦੇ ਚਾਰ ਵੇਦ ਜਿਨ੍ਹਾ ਨੂ,
ਧਰਮ ਗ੍ਰੰਥ ਅਤੇ ਸ੍ਰੁਤੀ ਆਖਿਆ ਗਿਆ ਹੈ ।
ਜਿਨ੍ਹਾ ਵਿਚ ਰਿਧੀਆਂ ਯਗ ਜੰਤ੍ਰਾਂ ਮੰਤ੍ਰਾਂ
ਅਤੇ ਰਾਗਾਂ ਰਾਗਣੀਆਂ ਨੂ ਅਲਾਪਿਆ ਗਿਆ ਹੈ।
ਰਿਗ ਵੇਦ ਦੇ ਦਸ ਮੰਡਲ ਅਤੇ ਦਸ ਸੌ ਅਠਾਈ ਸੂਕਤ ਹਨ,
ਜਿਸ ਵਿਚ ਦੇਵੀ ਦੇਵਤਿਆਂ ਦੀਆਂ ਸਿਧੀਆਂ ਦਾ ਖਜਾਨਾ
ਥਾਪਿਆ ਗਿਆ ਹੈ ।
ਅਤੇ ਵਿਸ਼ਨੂ ਜਹੇ ਤੇਤੀ ਮਹਾਨ ਦੇਵਤਿਆਂ ਕੋਲ ਦੈਵੀ ਸ਼ਕਤੀਆਂ
ਦੀ ਪ੍ਰਾਪਤੀ ਕਰਨ ਦਾ ਭੰਡਾਰ ਰਾਖਿਆ ਗਿਆ ਹੈ।

## ਸ਼ਾਮ-ਵੇਦ ਵਿਚ ਰਾਗ

ਰਾਗਣੀਆਂ ਅਤੇ ਗੀਤ ਸੰਗੀਤ ਦਾ ਪੂਰਨ ਗਿਆਨ ਦਰਸਾਇਆ ਗਿਆ ਹੈ ਅਤੇ ਹਾਹਾ ਹੂ ਹੂ, ਬੈਜੂ ਬਾਵਰਾ ਅਤੇ ਤਾਨਸੈਨ ਜਹੇ ਗੰਧਰਬਾਂ ਮੁਖੋਂ ਦੇਵ ਲੋਕ ਦੇ ਦੇਵਤਿਆਂ ਦੇ ਗੁਣਾ ਨੂ ਗਾਇਆ ਗਿਆ ਹੈ । ਯੁਜਰ ਵੇਦ ਸਾਰਥਕ ਵਿਚ ਹੈ, ਇਸ ਨੂ ਕੁਲ ਅਠਾਰਾਂ ਸੌ ਪੰਝੱਤਰ ਮੰਤਰਾਂ ਦੁਆਰਾ ਥਾਪਿਆ ਗਿਆ ਹੈ । ਯਗ ਅਤੇ ਤਪ ਸਾਧਨਾ ਦੁਆਰਾ, ਰਿਧੀਆ ਸਿਧੀਆ ਦਾ ਪੁੰਜ ਆਖਿਆ ਗਿਆ ਹੈ ।

ਅਥਰਵ ਵੇਦ ਵਿਚ, ਜਾਦੂ ਟੂਣੇ ਜੰਤਰ ਮੰਤਰ ਅਤੇ ਮਾਰੂਦੰਡ ਜਹੇ
ਕੁਕਰਮਾਂ ਦਾ ਪ੍ਰਪੰਚ ਛਾਪਿਆ ਗਿਆ ਹੈ ਅਤੇ ਝੂਠ ਫਰੇਬੀ
ਮੱਕਾਰੀ ਅਤੇ ਬਲਾਤਕਾਰ ਜਹੇ ਵੀਹ ਕਾਂਡ ਅਤੇ ਸਤ ਸੌ ਸੱਠ
ਮੰਤਰਾਂ ਦਾ ਭੰਡਾਰ ਆਖਿਆ ਗਿਆ ਹੈ ।

ਪੁਰਾਤਨ ਬ੍ਰਾਹਮਣੀ ਨਿਸ਼ਚਾ ਸੀ ਕਿ ਵੇਦ, ਈਸ਼ਵਰੀ ਰਚਨਾ ਹੈ ਅਤੇ ਇਸ ਦਾ ਪਾਠ ਮੁਕਤੀ ਦਾ ਦਾਤਾ ਹੈ ।
ਪਰ ਗੁਰੂਆਂ ਨੇ ਇਹ ਗਲ ਸਵੀਕਾਰ ਨਹੀਂ ਕੀਤੀ ਅਤੇ ਨਾ ਹੀ ਵੇਦਕ ਕਰਮ ਕਾਂਡਾਂ ਨੂ, ਜੀਵਨ ਲਈ ਸਾਰਥਕ ਮੰਨਿਆ ਹੈ ।

ਚਤੁਰ ਬੇਦ ਮੁਖ ਬਚਨੀ ਉਚਰੈ
ਆਗੈ ਮਹਲੁ ਨ ਪਾਈਐ ।।
ਬੂਝੈ ਨਾਹੀ ਏਕੁ ਸੁਧਾਖਰੁ
ਓਹ ਸਗਲੀ ਝਾਖ ਝਖਾਈਅ

ਗਉੜੀ ਮਹਲਾ ੫ ।। {੨੧੬}

ਸਤਿਗੁਰਾਂ ਨੇ ਪੂਰੀ ਤਰ੍ਹਾਂ ਸਮਝੌਣ ਦਾ ਯਤਨ ਕੀਤਾ ਹੈ ਕਿ ਵੇਦ ਪਾਠ ਜੀਵਨ ਦੇ ਸਾਰਥੀ ਨਹੀ ਹਨ , ਇਸ ਲਈ ਛੁਟਕਾਰਾ ਪੌਣ ਦਾ ਤਰੀਕਾ ਭਾਉ ਭਗਤੀ ਹੈ ।

ਚਾਰੇ ਵੇਦ ਹੋਇ ਸਚਿਆਰ
ਪੜੇ ਗੁਣੇ ਤਿਨਿ ਚਾਰ ਵੀਚਾਰ ।।
ਭਾਉ ਭਗਤਿ ਕਰ ਨੀਚ ਸਦਾਏ
ਨਾਨਕ ਤਉ ਮੋਖੰਤਰ ਪਾਇ ।।

ਵਾਰ ਆਸਾ ਮ: ੧ {੪੭੦}

## ਛਿਅ ਘਰ ਛਿਅ ਗੁਰ ਛਿਅ ਉਪਦੇਸ ।।

ਛੇ ਘਰ ਛੇ ਗੁਰ, ਖਟ ਦੂਸਨ, ਖਦ ਮਾਸ਼ਤ੍ਰ ਜਾਂ ਛੇ ਸਕੂਲ ਵਿਵੇਕ ਦੇ, ਮਹਾਨ ਭੇਦ ।----ਇਹ ਛੇ ਘਰ ਹਨ।
ਨਿਅੰਤਰ ਛੇ ਗੁਰ, ਰਿਸ਼ੀ ਗੌਤਮ, ਅਚਾਰੀਆ ਕਣਾਦ, ਅਚਾਰੀਆ ਕਪਲ, ਪੰਤਜਲ, ਜੈਮਨੀ ਅਤੇ ਰਿਸ਼ੀ ਵਿਆਸ ਦੇ ਸਾਸ਼ਤ੍ਰੇਤ ।।

ਇਹ ਛੇ ਸ਼ਾਸ਼ਤ੍ਰ ਗ੍ਰੰਥਾਂ ਦੇ ਰਚਨਾਕਾਰ ਅਰਥਾਤ - ਗੁਰੂ ਹਨ ।
ਪਹਿਲੇ ਨਿਆਏ ਸ਼ਾਸ਼ਤ੍ਰ ਦਾ ਕਰਤਾ ਰਿਸ਼ੀ ਗੌਤਮ ਅਤੇ ਉਸਦੇ
ਮਾਨਨੀਯ ਛੇ ਉਪਦੇਸ਼ ।
ਨਿਰਣਯ, ਦ੍ਰਿਸ਼ਟਾਂਤ, ਸਿਧਾਂਤ, ਤਰਕ, ਵਾਦ ਛਲਾਂ ਦੇ
ਖੋਜ ਵਿਚਾਰ ਅਨੇਕ।

# ਛੇ ਉਪਦੇਸ਼

ਨਿਆਏ, ਵਿਸ਼ੇਸ਼ਕ, ਸ਼ਾਂਖ, ਯੋਗ, ਮੀਮਾਸਾ
ਅਤੇ ਵੇਦਾਂਤ ਦੇ ਛੇ ਛੇ ਉਪਦੇਸ਼
ਦੂਜੇ ਵਿਸ਼ੇਸ਼ਕ ਸ਼ਾਸ਼ਤ੍ਰ ਦਾ ਕਰਤ, ਅਚਾਰੀਆ ਕਣਾਦ
ਅਤੇ ਉਸਦੇ ਛੇ ਉਪਦੇਸ਼ ।
ਗੁਣ, ਕ੍ਰਮ, ਸਮਾਨਯ, ਸਮ, ਅਭਾਵ ਅਤੇ ਵਿਸ਼ੇਸ਼ ।
ਤੀਜੇ ਸ਼ਾਖ -ਸ਼ਾਸ਼ਤ੍ਰ ਦਾ ਕਰਤਾ, ਅਚਾਰੀਆ ਕਪਿਲ
ਅਤੇ ਉਸਦੇ ਛੇ ਉਪਦੇਸ਼ ।
ਮਹੱਤਵ, ਪ੍ਰਕਿਤੀ, ਹੰਕਾਰ, ਸ਼ਬਦ ਰੂਪ ਅਤੇ ਸਪਰਸ਼ - ਦੇ ਲੇਖ ।
ਚੌਥੇ ਯੋਗ ਸ਼ਾਸ਼ਤ੍ਰ ਦਾ ਕਰਤਾ, ਰਿਸ਼ੀ ਪਤੰਜਲ
ਅਤੇ ਉਸਦੇ ਆਸ਼ਟਾਂਗ ਦਾ ਲੇਖ
ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤਿਹਾਰ, ਧਾਰਣਾ
ਅਤੇ ਸਮਾਧੀ, ਏਤ ।

## ਨੋਟ:-

ਧਾਰਣਾ ਦਾ ਅਰਥ ਧਿਆਨ ਹੈ ਅਤੇ ਧਾਰਣ + ਧਿਆਨ,
ਦੋ ਪਹਿਲੂਆਂ ਨਾਲ ਜੁੜਿਆ ਹੋਇਆ ਇਕ ਹੈ ।
ਜਿਵੇਂ ਅਸੀ ਕਿਸੇ ਨੂ ਆਖੀਏ ਕਿ ਅਪਣੇ ਮਨ ਵਿਚ ਕੁਝ ਧਾਰ ਲੈ ।
ਤਾਂ ਉਹ, ਜਿਸ ਵਸਤੂ ਨੂ ਧਾਰਨਾ ਹੈ, ਉਸ ਵਿਚ ਧਿਆਨ ਕਰੇਗਾ ।

ਇਸ ਤਰ੍ਹਾਂ ਜੇ ਧਾਰਣਾ ਨਹੀਂ ਹੋਵੇਗੀ ਤਾਂ ਧਿਆਨ ਨਹੀਂ ਬਣੇਗਾ ।
ਜੇ ਧਿਆਨ ਨਾ ਕੀਤਾ ਜਾ ਸਕੇ ਤਾਂ ਧਾਰਣਾ ਦਾ ਕੋਈ ਅਰਥ ਨਹੀਂ
ਰਹਿ ਜਾਂਦਾ ।

ਪੰਜਵੇਂ ਮੀਂਮਾਸਾ ਸ਼ਾਸ਼ਤ੍ਰ ਦਾ ਕਰਤਾ, ਰਿਸ਼ੀ ਜੈਮਿਨੀ ਹੈ ਅਤੇ ਉਸ ਦੇ
ਛੇ ਉਪਦੇਸ਼ ਹਨ ।
ਨਿਤ ਭਾਵ ਨਿਤਨੇਮ, ਕਾਮਯ ਭਾਵ, ਕਾਮਨਾ ਨਿਖਿਧ ਅਤੇ ਵਰਜਿਤ
ਦੋ ਅਨੇਕ ਕ੍ਰਮੇਕ ਹਨ ।ਛੇਵੇਂ ਵੇਦਾਂਤ ਸ਼ਸ਼ਤ੍ਰ ਦਾ ਕਰਤਾ ਰਿਸ਼ੀ
ਵਿਆਸ ਅਤੇ ਉਸਦੇ ਵਿਆਕ੍ਰਿਣਿਤ, ਛੇ ਉਪਦੇਸ਼ ।
ਮਾਇਆ ਵਿਚ ਬ੍ਰਹਮ, ਗਿਆਨ ਵਿਚ ਧਿਆਨ
ਅਤੇ ਜੀਵ ਵਿਚ ਈਸ਼ਵਰ ਏਕ ।

ਇਸ ਵਾਰਤਾ ਵਿਚ ਜੋ ਛੇ ਛੇ ਉਪਦੇਸ਼ ਦਿਤੇ ਗਏ ਹਨ , ਇਨ੍ਹਾਂ
ਦੇ ਅਰਥ ਵਿਚਾਰ ਬਹੁਤ ਆਸਾਨ ਹਨ । ਜੇਕਰ ਚਾਹੀਏ ਤਾਂ
ਬਹੁਤ ਆਸਾਨੀ ਨਾਲ ਕੀਤੇ ਜਾ ਸਕਦੇ ਹਨ ।
ਨਿਆਏ, ਵਿਸ਼ੇਸ਼ਕ, ਸ਼ਾਖ, ਯੋਗ ਮੀਮਾਂਸਾ, ਅਤੇ ਵੇਦਾਂਤ, ਇਹ
ਉਹ ਛੇ ਗ੍ਰੰਥ ਜਾਂ ਸ਼ਾਸ਼ਤਰ ਹਨ, ਜਿਨਾ ਨੂ ਛੇ ਘਰ ਆਖਿਆ
ਗਿਆ ਹੈ ।
ਗੌਤਮ ਕਣਾਦ, ਕਪਲ ਪਤੰਜਲ, ਜੈਮਿਨੀ ਅਤੇ ਵਿਆਸ, ਇਹ
ਇਨ੍ਹਾਂ ਗ੍ਰੰਥਾਂ ਦੇ ਲਿਖਾਰੀ ਛੇ ਗੁਰੂ ਹਨ ।
ਅਤੇ ਇਨ੍ਹਾਂ ਛੇ ਛੇ ਉਪਦੇਸ਼ਾਂ ਦਾ ਵੇਰਵਾ ਪਿਛੇ ਹਰ ਪੰਗਤੀ
ਵਿਚ ਦੇ ਦਿਤਾ ਗਿਆ ਹੈ ।

## ਸੁਖਮਨਾ ਨਾੜੀ

ਇੜਾ ਪਿੰਗਲਾ ਅਉਰ ਸੁਖਮਨਾ
ਤੀਨਿ ਬਸਹਿ ਇਕ ਠਾਈ ।।

# ਬੇਣੀ ਸੰਗਮ ਤਿਹ ਪਿਰਾਗ
# ਮਜਨ ਕਰੇ ਤਿਥਾਈ ।।

ਭਗਤ ਬੇਣੀ ਜੀ (੯੭੪)

ਸ਼ਰੀਰ ਦੇ ਸਰਕਲ ਵਿਚ ਕੁਲ ਬੱਹਤਰ ਹਜਾਰ ਨਾੜੀ ਹੁੰਦੀ ਹੈ । ਅਤੇ ਸੁਖਮਨਾ ਨਾੜੀ, ਨੱਕ ਦੇ ਮੂਲ ਤੋਂ ਕੰਗਰੋੜ ਦੁਆਰਾ ਤਾਲੂ ਦੇ ਵਿਚਕਾਰ ਹੁੰਦੀ ਹੈ ।

ਇਹ ਬਜਰਾ, ਚਿਤ੍ਰਨੀ ਅਤੇ ਬ੍ਰਹਮ, ਤਿੰਨ ਨਾੜੀਆਂ ਦੇ ਸੰਗਮ ਤੋਂ ਤਿਆਰ ਹੁੰਦੀ ਹੈ।

ਨੱਕ ਦੀ ਖੱਬੀ ਸੁਰ ਇੜਾ ਚੰਦ੍ਰਮਾ ਅਤੇ ਸੱਜੀ ਸੂਰਜ ਪਿੰਗਲਾ ਅਤੇ ਸੁਖਮਨਾ ਮਥੇ ਦੇ ਵਿਚਕਾਰ ਹੁੰਦੀ ਹੁੰਦੀ ਹੈ ।
ਇਸਦੀ ਸਹਜ ਅਵਸਥਾ ਚੌਥੇ ਪਦ ਤੋਂ ਪਹਿਲਾਂ,
ਸੁਖਮਨਾ ਤ੍ਰਿਕੁਟੀ ਭਰਵਟਿਆਂ ਦੇ ਮਝਧਾਰ ਹੁੰਦੀ ਹੈ ।
ਇਸ ਦੀ ਮੁਕਤੀ ਮੰਜ਼ਿਲ, ਬ੍ਰਹਮ ਨਾੜੀ ਤੋ ਹੁੰਦੀ ਹੋਈ
ਕੁੰਡਲਨੀ ਦੁਆਰਾ, ਦਸਮ ਦੁਆਰ ਨੂ ਛੂੰਹਦੀ ਹੈ ।

ਇੜਾ ਪਿੰਗੁਲਾ ਅਉਰੁ ਸੁਖਮਨਾ
ਪਉਨੈ ਬੰਧਿ ਰਹਾਉਗੋ ।।
ਚੰਦੁ ਸੂਰਜੁ ਦੁਇ ਸਮ ਕਰਿ ਰਾਖਉ
ਬ੍ਰਹਮ ਜੋਤਿ ਮਿਲਿ ਜਾਉਗੋ ।।

ਰਾਮ ਕਲੀ ਨਾਮ ਦੇਉਜੀ (੯੭੩)

## ਪੰਚ ਦੋਖ

ਐਸੋ ਗੁਨੁ ਮੇਰੋ ਪ੍ਰਭ ਜੀ ਕੀਨ।।
ਪੰਚ ਦੋਖ ਅਰੁ ਅਹੰ ਰੋਗ
ਇਹ ਤਨ ਤੇ ਸਗਲ ਦੂਰਿ ਕੀਨ।।

ਟੋਡੀ ਮਹਲਾ ੫....... (੭੧੬)

ਪੰਚ ਦੋਖ ਪੰਜ ਅੰਗ ਸ਼ਰੀਰ ਦੇ
ਨਕ ਕੰਨ ਅਖਾਂ ਕਾਮ ਪਿਆਰਾ ।
ਜਿਹਵਾ ਪੰਜਵੀਂ ਲੀਲਤ ਸੁਆਦਾਂ
ਪੰਚ ਦੋਖ ਕਰ ਕਾਲ ਪੁਕਾਰਾ ।

ਜਾਲ ਕੁੰਡੀ ਫਸ ਮਰਦੀ ਮਛਲੀ,
ਜਿਹਵਾ ਅੰਗ ਦੋਖ ਹੈ ਭਾਰਾ ।
ਨੱਕ ਦੋਖ ਹੈ ਅੰਗ ਭੌਰ ਦਾ
ਫਸ ਮਰਿਆ ਵਿਚ ਕਮਲ ਵਿਚਾਰਾ।

ਕਾਮ ਰੋਗ ਵਿਚ ਫਸਿਆ ਹਾਥੀ,
ਇੰਦ੍ਰੀ ਅੰਗ ਦੋਖ ਹੈ ਭਾਰਾ ।
ਅਖੀਆਂ ਦੋਖ ਅੰਗ ਪ੍ਰਵਾਨਾ,
ਸ਼ਮ੍ਹਾਂ ਜਲੀ ਸੜ ਗਿਆ ਵਿਚਾਰਾ ।

ਕੰਨ ਦੋਖ ਹੈ ਅੰਗ ਮ੍ਰਿਗ ਦਾ
ਸ਼ਿਕਾਰ ਹੋਇਆ ਸੰਗੀਤ ਦਾ ਪਿਆਰਾ ।
ਸਦਰਪੁਰੀ ਪੰਚ ਦੋਖ ਮਨੁੱਖ ਵਿਚ
ਇਹ ਕਿਥੋਂ ਬਚ ਸਕੇ ਵਿਚਾਰਾ ।

ਦੋਖ - ਦੁਖੀ ਕਰਨ ਵਾਲੀਆਂ ਉਹ ਇੰਦ੍ਰੀਆਂ, ਜਿਨਾ ਦੇ ਨਾਮ ਕਾਮ ਇੰਦ੍ਰੇ, ਜੀਭ, ਨੱਕ ਕੰਨ ਅਤੇ ਅਖਾਂ ਹਨ । ਬਿਨ ਸਤਿਗੁਰ ਦੀ ਕਿਰਪਾ ਤੋਂ ਇਨ੍ਹਾਂ ਵਿਚ ਭਟਕ ਰਹੇ ਲਖਾਂ ਹਨ।

# ਪੰਚ ਬਿਕਾਰ

ਪੰਚ ਬਿਕਾਰ ਮਨ ਮਹਿ ਬਸੇ
ਰਾਚੇ ਮਾਇਆ ਸੰਗਿ ।।
ਸਾਧ ਸੰਗਿ ਹੋਇ ਨਿਰਮਲਾ
ਨਾਨਕ ਪ੍ਰਭੁ ਕੈ ਰੰਗਿ ।।
ਗਉੜੀ ਮਹਲਾ ੫ ।।ਸਲੋਕ (੨੯੭)

ਮਨ ਦੀ ਸੰਤੁਲਿਤ ਅਵਸਥਾ ਨੂ ਵਿਗਾੜਨ ਵਾਲੇ,
ਇਹ ਹਨ ਪੰਚ ਬਿਕਾਰ
ਮਾਰਨ ਮਾਇਆ ਜਾਲ ਵਿਛਾ ਕੇ,
ਕਾਮ ਕ੍ਰੋਧ ਲੋਭ ਮੋਹ ਹੰਕਾਰ ।

ਕਾਮ ਸੰਤਾਪਿਆ ਇੰਦ੍ਰ ਰੋਇਆ,
ਜਿਸਮ ਤੇ ਫੁਟੀਆਂ ਭਗਾਂ ਹਜ਼ਾਰ ।
ਕ੍ਰੋਧ ਬਬੂਲਾ ਪਰਸਾ ਲੁਟਿਆ
ਗਈਆਂ ਕਲਾਂ ਕਰ ਰਾਮ ਤੇ ਵਾਰ ।

ਲੋਭ ਹਿਰਨ ਦਾ ਕਰ ਕੇ ਸੀਤਾ ,
ਰਾਵਣ ਕੈਦ ਚ, ਹੋਈ ਖਵਾਰ ।
ਲੋਭ ਮੋਹ ਵਿਚ ਫਸ ਕੇ ਦੁਨੀਆਂ
ਪਈ ਕੁਰਲਾਵੇ ਧਰਮ ਦੁਆਰ



ਹੰਕਾਰੀ ਮਰੇ ਕੰਸ ਰਾਵਣ ਕੌਰਵ ,
ਹਰਨਾਖਸ਼ ਪਾੜਿਆ ਨਖੀਂ ਬਿਦਾਰ ,
ਸਦਰ ਪੁਰੀ ਇਹਨਾ ਪੰਚ ਬਿਕਾਰਾਂ ,
ਸੁਟਿਆ ਨਰਕੀ , ਧਰਮ ਦੁਆਰ ।

# ਸ਼ਿਵ ਸ਼ਕਤੀ

ਸਿਵ ਸਕਤਿ ਆਪਿ ਉਪਾਇਕੈ ਕਰਤਾ
ਆਪੇ ਹੁਕਮੁ ਵਰਤਾਇ ।।

ਅਨੰਦ ਸਹਿਬ (੯੨੦)

ਇਸ ਸੰਕੇਤ ਦੀ ਪੁਰਾਣੀ ਵਰਤੋਂ
ਤਾਂਤ੍ਰਿਕ ਸ਼ਾਸ਼ਤਰਾਂ ਵਿਚੋਂ ਮਿਲਦੀ ਹੈ ।
ਸ਼ਾਸ਼ਤ੍ਰਾਂ ਦੇ ਕਈ ਭੇਦ ਹਨ, ਜਿਨ੍ਹਾਂ ਵਿਚੋਂ
ਕੌਲ ਸੰਪ੍ਰਦਾਇ ਵੀ ਮਿਲਦੀ ਹੈ ।

ਕੌਲ ਉਹ ਹੈ ਜੋ ਸ਼ਕਤੀ ਦਾ
ਸ਼ਿਵ ਨਾਲ ਮੇਲ ਕਰੌਂਦੀ ਹੈ ।
ਕੌਲ ਦੀ ਸਾਢੇ ਤਿੰਨ ਕੁੰਡਲਾਂ ਵਾਲੀ ਕੁੰਡਲਨੀ
ਜੋ ਸ਼ਿਵ ਨਾਲ ਮਿਲ ਜੇ ਕੌਲ ਕਹੌਂਦੀ ਹੈ ।

ਯੋਗ ਕਿਰਿਆ ਦੁਆਰਾ ਕੁੰਡਲਨੀ
ਸਵਾਧਿਸ਼ਠਾਨ ਚੱਕ੍ਰ ਵਿਚ, ਸ਼ਿਵ ਨਾਲ ਮਿਲੌਂਦੀ ਹੈ।

ਸ਼ਿਵ ਅਤੇ ਸ਼ਕਤੀ ਦੋਵੇਂ ਮਿਲਕੇ ,
ਮਨ ਆਤਮਾ ਨਾਲ ਮਿਲੌਂਦੀ ਹੈ ।

ਸ਼ਕਤੀ ਪਾਰਬਤੀ ਦਾ ਪ੍ਰਬੋਧਕ ਹੈ ਅਤੇ ਸ਼ਿਵ
ਨਾਮ ਕਰਕੇ ਯੋਗ ਅਭਿਆਸ ਵਿਚ ਹੁੰਦੀ ਹੈ ।
ਸ਼ੈਵਾ ਵਿਚ ਸਿਵਜੀ ਦੀ ਅਤੇ
ਸ਼ਾਕਤਾਂ ਵਿਚ , ਸ਼ਕਤੀ ਦੀ ਪੂਜਾ ਹੁੰਦੀ ਹੈ।

ਪਹਿਲੀਆਂ ਤੁਕਾਂ ਵਿਚ ਸਾਫ ਸਿਧ ਹੁੰਦਾ ਹੈ ਕਿ
ਸ਼ਿਵ ਆਤਮਾ ਦਾ ਪ੍ਰਬੋਧਕ ਹੈ ਅਤੇ
ਕੁੰਡਲਨੀ ਦੁਆਰਾ ਸਵਾਸਾਂ ਦੀ ਰੌ
ਸ਼ਕਤੀ ਨਾਲ ਯੋਗਕ ਹੈ ।

ਮਗਰੋਂ ਜਾ ਕੇ , ਸੰਤ ਸੰਪ੍ਰਦਾਇ ਦੁਆਰਾ
ਸ਼ਿਵ ਦਾ ਅਰਥ ਪ੍ਰਮਾਤਮਾ ਅਤੇ
ਸ਼ਕਤੀ ਦਾ ਅਰਥ ਉਸਦੀ ਮਾਇਆ ਹੋ ਗਿਆ
ਫਿਰ ਸ਼ੈਵ ਅਤੇ ਸ਼ਾਕਤਾਂ ਵਿਚ ਸ਼ਿਵ ਸ਼ਕਤੀ ਦਾ ਅਰਥ
ਨਾਮ ਸਿਮਰਨ ਅਤੇ ਸ਼ਾਕਤਾਂ ਵਿਚ ਸ਼ਿਵ ਸ਼ਕਤੀ ਦਾ ਅਰਥ
ਨਾਮ ਸਿਮਰਨ ਅਤੇ ਮੁਕਤੀ ਹੋ ਗਿਆ

ਹਾਠਾ ਦੋਵੈ ਕਤਿਉ ਸਿਵ ਸਕਤਿ ਵਰਤਾਈਆ ।।
ਸਿਵ ਆਗੈ ਸਕਤੀ ਹਾਰਿਆ ਏਵੈ ਹਰਿ ਭਾਈਆ ।।
ਮਾਰੂ ਵਾਰ ਡਖਣੇ ਮਹਲਾ ੫ ।।(੧੦੯੬)

ਪਿਛਲੇ ਪਾਦ ਵਿਚ ਸ਼ਿਵ ਦਾ ਅਰਥ ਪ੍ਰਮਾਤਮਾ ਕਰਕੇ ਹੀ
ਸ੍ਰੀ ਗੁਰੂ ਗੋਬਿੰਦ ਸਿੰਘ ਸਹਿਬ ਜੀ ਨੇ ਲਿਖਿਆ ਹੈ ....

ਦੇਹ ਸ਼ਿਵਾ ਬਰ ਮੋਹਿ ਇਹੈ
ਸ਼ੁਭ ਕਰਮਨ ਤੇ ਕਬਹੂੰ ਨ ਟਰੋਂ ।।
(ਬੀਰ ਰਸ ਵਿਚੋਂ ){ਚੰਡੀ ਚਰਿਤ੍ਰ}

ਸਿਵ ਸਕਤਿ ਆਪਿ ਉਪਾਇਕੈ ਕਰਤਾ
ਆਪੇ ਹੁਕਮੁ ਵਰਤਾਇ
ਅਨੰਦ ਸਹਿਬ{੯੨੦}

# ਚੌਦਾਂ ਲੋਕ

ਚਉਦਸਿ ਚਉਦਹ ਲੋਕ ਮਝਾਰਿ ।।
ਰੋਮ ਰੋਮ ਮਹਿ ਬਸਹਿ ਮੁਰਾਰਿ ।।
ਗਉੜੀ ਕਬੀਰ ।।(੩੪੪)

ਪੁਰਾਤਨ ਇਤਿਹਾਸਕਾਰਾਂ ਨੇ
ਚੌਦਾਂ ਲੋਕ ਮੰਨੇ ਹਨ ਅਤੇ ਹਿੰਦੋਸਤਾਨ
ਆਜ਼ਾਦ ਹੋਣ ਤੋਂ ਪਹਿਲਾਂ , ਭਾਰਤੀ ਵਿਦਵਾਨਾ ਨੇ
ਸੱਤ ਲੋਕ ਉਤਲੇ ਆਕਾਸ਼ ਵਿਚ ਅਤੇ
ਸੱਤ ਪਾਤਾਲ ਧਰਤੀ ਦੇ ਹੇਠਲੇ ਭਾਗ ਵਿਚ ਮੰਨੇ ਹਨ ।

ਸੱਤ ਪਾਤਾਲਾਂ ਅਤੇ ਸੱਤ ਆਕਾਸ਼ਾ ਦੀ ਗਿਣਤੀ ਤਾਂ
ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ਪੜ੍ਹਨ ਨਾਲ



ਹੀ ਝੂਠ ਹੋ ਜਾਂਦੀ ਹੈ ਅਤੇ ਜਪੁਜੀ ਸਹਿਬ ਅਨੁਸਾਰ ਚੌਦਾਂ ਲੋਕਾਂ
ਦੀ ਗਲ ਹੀ ਮੁਕ ਜਾਂਦੀ ਹੈ ।
ਗੁਰਬਾਣੀ ਮੁਤਾਬਕ ਸਤ ਦੀਪਾਂ ਦੀ ਤਰ੍ਹਾਂ

ਇਹ ਚੌਦਾਂ ਲੋਕ ਵੀ ਧਰਤੀ ਉਤੇ ਹੀ ਹੋਣੇ ਚਾਹੀਦੇ ਹਨ ।
ਅਤੇ ਸਹੀ ਯਕੀਨ ਨਾਲ ਇਹ ਕਹਿਣਾ ਵੀ ਕਠਿਨ ਹੈ ਕਿ
ਇਹ ਕੇਹੜੇ ਕੇਹੜੇ ਅਤੇ ਕਿਥੇ ਕਿਥੇ ਹੋਣੇ ਚਾਹੀਦੇ ਹਨ ।

ਲੇਕਿਨ ਨਵੀਨ ਦ੍ਰਿਸ਼ਟੀ ਦੁਆਰਾ ,ਉਤਲੇ ਸਤ ਲੋਕ
ਉਤਰੀ ਅਤੇ ਪੂਰਬੀ ਬਰਫਾਨੀ ਇਲਾਕਿਆਂ ਵਿਚ
ਵਸਦੇ ਜਾਪਦੇ ਹਨ ।

ਪੱਛਮੀ ਅਤੇ ਦੱਖਣੀ ਸਮੁੰਦਰੀ ਭਾਗਾਂ ਵਿਚ ਰਹਿੰਦੇ
ਇਹ ਸਤ ਲੋਕ , ਪਾਤਾਲ ਵਿਚ ਭਾਸਦੇ ਹਨ

ਗੁਰਮਤ ਅਨੁਸਾਰ , ਭੂ ਭਵ , ਸਵਹ , ਮਹਾਂ ,ਜਨ ਤਪ, ਸਤਿ,
ਇਹ ਸਤ ਲੋਕ ਉਤਲੇ ਦੱਸੇ ਜਾਂਦੇ ਹਨ ।

ਪਾਤੱਲ , ਤਲਾਤਲ , ਮਹਾਂਤਲ , ਰਸਾਤਲ , ਅੱਤਲ , ਸੁਤੱਲ
ਅਤੇ ਵਿਤੱਲ , ਸਮੁੰਦਰ ਦੇ ਨਾਲ ਨਾਲ , ਇਹ ਸਤ ਲੋਕ
ਵਸਦੇ , ਪਾਤਾਲ ਵਿਚ ਦੱਸੇ ਜਾਂਦੇ ਹਨ ।

ਨੋਟ:-
ਇਹ ਜੋ ਚੌਦਾਂ ਲੋਕਾਂ ਦੇ ਨਾ ਦਸੇ ਹਨ , ਇਨ੍ਹਾਂ ਦਾ ਸਹੀ ਅਰਥ ,
ਨਾ ਲਭਿਆ ਜਾਣ ਕਰਕੇ , ਚੌਦਾਂ ਲੋਕ ਕਿਥੇ ਹਨ , ਇਹ ਪਤਾ
ਨਹੀ ਲਗ ਸਕਿਆ ।

ਅਤੇ ਕਬੀਰ ਜੀ ਦੀ ਬਾਣੀ ਦੀ ਸਹੀ ਖੋਜ ਤੋਂ ਇਹ ਸਿਧ ਹੁੰਦਾ ਹੈ ਕਿ ਇਹ ਚੌਦਾਂ ਲੋਕ ਧਰਤੀ ਤੇ ਹੀ ਹਨ ।

ਪਿੱਛੇ ਜੋ ਚੌਦਾਂ ਲੋਕਾਂ ਦੇ ਨਾਮ ਲਿਖੇ ਹਨ, ਉਨ੍ਹਾਂ ਦੇ ਅਨੁਮਾਨ ਅਰਥ ਇਸ ਤਰ੍ਹਾਂ ਹਨ ।

ਭੂ ਦਾ ਅਰਥ-ਭੂਤ ਕਾਲ ਵਿਚ ।

ਭਵ ਦਾ, ਭਵਿਖਤ ਕਾਲ ਵਿਚ ।

ਸਵਿਹ ਦਾ ਅਰਥ, ਵਰਤਮਾਨ ਕਾਲ ਵਿਚ ।

ਮਹ : ਦਾ ਅਰਥ ਹੈ, ਨੂਰੀ ਜੋਤ ਨਾਲ ਇਕ ਹੋ ਚੁੱਕੇ ।

ਜਨ- ਅਰਥਾਤ -ਸੇਵਕ, ਭਗਤ ਅਤੇ ਸੰਤ ਆਦਿਕ ।

ਤਪ, ਭਾਵ - ਪ੍ਰੇਮ ਰਸੀਲੇ ਤਪੱਸਵੀ ।

ਸਤਿ ਦਾ ਅਰਥ, ਸਚਿਆਰੇ, ਸਤਿਆਵਾਦੀ ਜਾਂ ਧਰਮੀ ।

ਕਬੀਰ ਬਾਣੀ ਦੇ ਸੰਕੇਤ ਦੁਆਰਾ, ਉਚੇ ਕਿਰਦਾਰ ਵਾਲੇ, ਉਤਲੇ ਸਤ ਲੋਕ ਭੂ ਭਵ ਆਦਿ, ਪਾਰਬ੍ਰਹਮ ਦੇ ਨਿਵਾਸੀ ਹਨ ।

ਅਤੇ ਧਰਤੀ ਤੇ ਪੈਦਾ ਹੋ ਕੇ ਨਰਕ ਵਿਚ ਡਿਗਣ ਵਾਲੇ, ਹੇਠਲੇ ਸਤ ਲੋਕ ਨਰਕ ਦੇ ਨਿਵਾਸੀ ਹਨ ।

ਪਾਤੱਲ, ਬੇ-ਪੱਤੇ, ਬੇ-ਇੱਜਤੇ, ਨਰਕ ਰੂਪੀ ਪਾਤਾਲ ਵਿਚ ਜਾਣ ਵਾਲੇ ।

ਰਸਾਤਲ, ਉਤਲੀ ਹਵਾਵਾਂ ਵਿਚ ਉਡਾਰੀਆਂ ਲੌਣ ਵਾਲੇ ।

ਮਹਾਂਤਲ ਮਾਇਆ ਜਾਲ ਵਿਚ ਫਸੇ, ਰੰਗ ਰਲੀਆਂ ਮਨੌਣ ਵਾਲੇ ।

ਰਸਾਤਲ ਜੀਭ ਦੇ ਰਸੀਲੇ, ਸ਼ਰਾਬ ਮਾਸ ਖਾਣ ਵਾਲੇ ।
ਅਤੱਲ, ਅਤੀ ਖੋਟੀਆਂ ਭਾਵਨਾਵਾਂਅਤੇ ਵਿਚਾਰਾਂ ਵਾਲੇ ।
ਸੁਤੱਲ, ਚਤੁਰ ਅਤੇ ਪਾਖੰਡੀ, ਭੋਲੇ ਭਾਲੇ ਲੋਕਾਂ ਨਾਲ ਠੱਗੀਆਂ ਮਾਰਨ ਵਾਲੇ ।
ਵਿੱਤਲ, ਬੇ-ਤਾਲੇ , ਧਰਮਹੀਨ, ਅਣਹੁੰਦੀਆਂ ਗੱਲਾਂ ਕਰਨ ਵਾਲੇ ।
ਜਿਸ ਤਰ੍ਹਾਂ ਸੰਤਾਂ ਭਗਤਾਂ ਦੇ ਰੋਮ ਰੋਮ ਵਿਚ ਪ੍ਰਮਾਤਮਾਂ ਦੀ ਪ੍ਰਤਿਮਾਂ ਸਮਾਈ ਹੋਈ ਹੈ ।

# ਚਉਦਸਿ

ਠੀਕ ਏਸੇ ਤਰ੍ਹਾਂ ਪ੍ਰਿਥਵੀ ਉਤੇ ਵਸ ਰਹੇ ਲੋਕਾਂ ਉਤੇ ਰੱਬ ਰੂਪ ਚੌਦਵੀਂ ਦੇ ਚੰਨ ਦੀ ਚਾਂਦਨੀ ਛਾਈ ਹੋਈ ਹੈ

# ਨੋਟ

ਚੌਦਵੀ ਦੇ ਚੰਨ ਦੀ ਚਾਂਦਨੀ ਨਾਲ ਪ੍ਰਕਾਸ਼ਮਾਨ ਹੋਈ ਧਰਤੀ (ਮਝਾਰ) ਉਸ ਵਿਚ ਵਸਦੇ (ਚਉਦਹ) ਚੌਦਾਂ ਲੋਕ ।

ਚਉਦਹਿ ਚਉਦਸ ਲੋਕ ਮਝਾਰ ।।
ਰੋਮ ਰੋਮ ਮਹਿ ਬਸਹਿ ਮੁਰਾਰ ।।

ਇਸ ਪੰਗਤੀ ਦਾ ਪੂਰਾ ਅਰਥ, ਜਿਸ ਤਰ੍ਹਾਂ ਜੀਵ ਦੇ ਰੋਮ ਰੋਮ ਵਿਚ ਵਾਹਿਗੁਰੂ ਵਸ ਰਿਹਾ ਹੈ, ਏਸੇ ਤਰ੍ਹਾਂ ਧਰਤੀ ਦੇ



ਅੰਗ ਅੰਗ ਵਿਚ ਵਸ ਰਹੇ ਸੱਤ ਪ੍ਰਕਾਰ ਦੇ ਧਰਮੀ ਅਤੇ ਸੱਤ ਪ੍ਰਕਾਰ ਦੇ ਅਧਰਮੀ, ਇਹ ਚੌਦਾਂ ਪ੍ਰਕਾਰ ਦੇ ਲੋਕ, ਚੌਧਵੀਂ ਦੇ ਚੰਨ ਦੀ ਛਾਂਦਨੀ ਹੇਠ ਵੱਸਦੈ ਦਿਖਾਈ ਦੇ ਰਹੇ ਹਨ ।

•

# ਅਰਧ ਉਰਧ ਅਸਟਿ ਧਾਤ
# ਅਤੇ ਖਟ ਚਕ੍ਰ ਮਾਲਾ

ਅਸਟਿ -ਅੱਠ ।। ਧਾਤ -ਧਾਤਾਂ ।। ਖਟ ਚਕ੍ਰ -ਛੇ ਚਕ੍ਰ ।।
ਅਰਧ - ਮੂਲਾਧਾਰ ਚੱਕ੍ਰ ।। ਉਰਧ -ਹਿਰਦਾ ਕਮਲ ।। ਮਾਲਾ -ਲੜੀ ।

ਇਸ ਸ਼ਰੀਰ ਦੀ ਬਣਤਰ ਵਿਚ ਅੱਠ ਧਾਤਾਂ ਲਗੀਆਂ ਹਨ । ਜਿਸ ਦੇ ਵਿਚ ਅਰਧ ਉਰਧ ਅਤੇ ਛੇ ਚੱਕ੍ਰਾਂ ਸਹਿਤ ਇਕ ਮਾਲਾ ਦੀ ਲੜੀ ਵਾਂਗ ਬ੍ਰਹਿਮੰਡ ਅਪਣੇ ਆਦਿ ਤੋ ਅੰਤ ਤਕ ਚਲਦਾ ਰਹਿੰਦਾ ਹੈ।
ਸੋਨਾ ਚਾਂਦੀ ਤਾਂਬਾ ਪਾਰਾ ਜਿਸਤ ਕਲੀ ਲੋਹਾ ਤੇ ਸਿੱਕਾ ।
ਅੱਠ ਧਾਤਾਂ ਦੀ ਕਾਇਆ ਸਾਜ਼ ਕੇ ਜੰਮਣ ਮਰਨਾ ਇਕੋ ਜਿਕਾ ।

ਮੇਰੂ ਦੰਡ ਦੇ ਹੇਠਲੇ ਪਾਸੇ,
ਮੂਲਾ ਧਾਰ ਨੂ ਅਰਧ ਕਿਹਾ ਹੈ ।
ਉਪਰ ਸਹੰਸਰ ਦਲ ਕਮਲ ਹੈ,
ਨਾਨਕ ਜਿਸਨੂ ਉਰਧ ਕਿਹਾ ਹੈ
ਜਦ ਪੰਜਾਂ ਚਕ੍ਰਾਂ ਨੂ ਪਾਸ ਕਰਕੇ ਸਵਾਸ
ਛੇਵੇਂ ਚਕ੍ਰ ਤੋਂ ਕੁੰਡਲਨੀ ਵਿਚ ਜਾਵੇ ।

ਗਗਨ ਮੰਡਲ ਚੋਂ ਅਮ੍ਰਿਤ ਝਰਦਾ,
ਅਨਹਦ ਬਾਣੀ ਸੁਣ ਤ੍ਰਿਪਤਾਵੇ ।

ਸੁਖਮਨਾ ਨਾੜੀ ਦੇ ਰਾਹੀਂ
ਸਵਾਸ ਨੂ ਅੰਦਰ ਕਿਵੇਂ ਚਲੌਣਾ ।
ਛੇ ਚਕ੍ਰਾਂ ਦੇ ਵਿਚੋਂ ਲੰਘ ਕੇ,
ਦਸਵੇਂ ਦੁਆਰ ਚ ਕਿਵੇਂ ਪਹੁੰਚਣਾ ।

ਪਹਿਲਾ ਮੂਲਾਦਾਰ ਚਕ੍ਰ ਹੈ,
ਜਿਸਦਾ ਗੁਦਾ ਦੇ ਅੰਦਰ ਵਾਸ ਹੈ ।
ਸਵਾਧਿ ਸ਼ਠਾਨ ਚਕ੍ਰ ਹੈ ਦੂਜਾ,
ਜਿਸਦਾ ਲਿੰਗ ਯੋਨੀ ਵਿਚ ਵਾਸ ਹੈ

ਮਣੀ ਪੂਰ ਹੈ ਚਕ੍ਰ,
ਨਾਭੀ ਦੇ ਮੂਲ ਵਿਚ ਪਇੰਦਾ ।
ਚੌਥਾ ਅਸਥਾਨ ਅਨਾਹਤ ਚਕ੍ਰ ਹੈ,
ਪ੍ਰੇਮ ਰੂਪ ਹਿਰਦੇ ਵਿਚ ਰਹਿੰਦਾ ।

ਪੰਜਵੇਂ ਵਿਸ਼ਵ ਚਕ੍ਰ ਚੋਂ ਸਵਾਸ,
ਕੰਠ ਦੁਆਰਾ ਉਪਰ ਚੜ੍ਹਦਾ ।
ਆਗਿਆ ਚਕ੍ਰ ਮਧ ਭਰਵਟਿਆਂ,
ਦਸਵੇਂ ਦੁਆਰ ਦੀ ਪੌੜੀ ਚੜ੍ਹਦਾ ।

ਸਦਰ ਪੁਰੀ, ਰਸ ਸੰਤਾਂ ਪੀਤਾ,
ਤਾਲੂ ਨਾਲ ਜੀਭ ਚਿਪਕਾ ਕੇ,
ਕਰੀ ਕਿਰਪਾ ਗੁਰ ਸਤਿਗੁਰ ਪੂਰੇ,
ਅਮ੍ਰਿਤ ਜੋਤੀ ਜੋਤ ਜਗਾ ਕੇ

# ਯੋਗ ਦਾ ਅਸ਼ਟਾਂਗ

ਆਰੀਆ ਪਤੰਜਲ ਯੋਗ ਸ਼ਾਸ਼ਤਰ ਦੇ,
ਯੋਗਾ ਅਭਿਆਸੀ ਅਤੇ ਰਚਨਾਕਾਰ ਸਨ ।
ਚਿਤ ਬ੍ਰਿਤੀਆਂ ਨੂ ਰੋਕਣ ਦਾ ਨਾਮ ਯੋਗ ਹੈ,
ਅਤੇ ਇਸਦੇ ਚਾਰ ਸੂਤ੍ਰਾ ਧਾਰ ਹਨ ।

ਪਹਿਲੇ ਸੂਤ੍ਰ ਪਾਦ ਵਿਚ ਆਤਮ ਸੰਜਮ,
ਅਤੇ ਉਸਦੇ ਵੈਰਾਗ ਸਾਧਨਾ ਦੇ ਅਲੰਕਾਰ ਹਨ।
ਦੂਜੇ ਸੂਤ੍ਰ ਪਾਦ ਵਿਚ, ਯੋਗ ਦੀ ਵਿਧੀ,
ਅਤੇ ਭੇਖ ਦੇ ਰੂਪ ਆਕਾਰ ਹਨ ।

ਤੀਜੇ ਸੂਤ੍ਰ ਪਾਦ ਵਿਚ, ਯੋਗ ਦਾ ਅਸ਼ਟਾਂਗ,
ਅਤੇ ਉਸਦੇ ਸਾਰਥਕ ਵੀਚਾਰ ਹਨ ।
ਚੌਤੇ ਸੂਤ੍ਰ ਪਾਦ ਵਿਚ ਯੋਗ ਦੇ ਫਲ,
ਅਤੇ ਮੁਕਤੀ ਪਦ ਦੇ ਵਰਨਣਕਾਰ ਹਨ ।

**ਨੋਟ** -ਅਸ਼ਟਾਂਗ ਦਾ ਅਰਥ ਹੈ,
ਅੱਠ ਭਾਗਾਂ ਵਿਚ ਯੋਗ ਦਾ ਵਰਣਨ ।

## ਅਤੇ ਅੱਠ ਭਾਗ ਇਹ ਹਨ.....

ਯਮ, ਨਿਯਮ,ਆਸਣ, ਧਿਆਨ, ਪ੍ਰਤਿਹਾਰ,
ਧਾਰਣਾ, ਸਮਾਧੀ ਅਤੇ ਪ੍ਰਾਕਾਯਾਮ ।

**ਯਮ** - ਦਾ ਅਰਥ ਹੈ, ਹਿੰਸਾ, ਚੋਰੀ, ਝੂਠ, ਵਿਭਚਾਰ,
ਅਤੇ ਗ੍ਰਹਣ ਲਾਲਸਾ,ਇਹ ਪੰਜ ਕਰਮ ਨਾ ਕਰਨਾ ।

**ਨਿਯਮ** - ਤਪ ਅਧਿਐਨ,ਸਤਿ, ਸੰਤੋਖ, ਅਤੇ
ਪ੍ਰਭੂ ਸਮਰਪਣ, ਇਨ੍ਹਾਂ ਪੰਜਾਂ ਦਾ ਜਰੂਰੀ ਕਰਨਾ ।

**ਆਸਨ:** ਸੁਖ ਪੂਰਬਕ ਬੈਠਣਾ ਅਤੇ ਸਿਮਰਨ ਕਰਨ ਦੀਆਂ ਵਿਧੀਆਂ ਦਾ ਵਧ ਕੇ ਚੁਰਾਸੀ ਆਸਣ ਹੋ ਜਾਣਾ ।

**ਪ੍ਰਾਕਾਯਾਮ:** ਬਾ-ਕਾਇਦਾ ਸਵਾਸ ਸਾਧਣ ਦਾ ਅਭਿਆਸ ਪ੍ਰਕਾਯਾਮ ਕਹੌਂਦਾ ਹੈ । ਸਵਾਸ ਦਾ ਚੜ੍ਹੌਣਾ , ਠਹਿਰੌਣਾ ਅਤੇ ਲੋਹਣਾ ਪੂਰਕ ,ਕੁੰਭਕ ਅਤੇ ਰੇਚਕ ਕਹੌਂਦਾ ਹੈ ।

**ਪ੍ਰਤਿਹਾਰ:** ਦਾ ਅਰਥ ਹੈ , ਇੰਦ੍ਰਿਆਂ ਨੂ ਰੋਕ ਕੇ ਅੰਦਰ ਮੁਖੀ ਬਣੌਣਾ ।

**ਧਾਰਣਾ:** ਦਾ ਅਰਥ ਹੈ , ਕਿਸੇ ਇਕ ਥਾਂ ਚਿਤ ਨੂ ਇਕਾਗਰ ਕਰਕੇ ਟਿਕੌਣਾ ।

**ਧਿਆਨ:** ਦਾ ਮਤਲਬ ਹੈ , ਪੂਰਨ ਤੌਰ ਤੇ ਇਕਾਗਰਤਾ ਦਾ ਪੱਕਾ ਹੋ ਜਾਣਾ ।

**ਸਮਾਧੀ:** ਧਿਆਤਾ ਧਿਆਨ ਅਤੇ ਮਨੋਬਲ ਦਾ ਇਕ ਮਿਕ ਹੋਜਾਣਾ ।

ਸਮੁਚੇ ਤੌਰ ਤੇ ਯੋਗ ਨੂ ਦੋ ਰੂਪਾਂ ਵਿਚ ਵਿਖਾਇਆ ਗਿਆ ਹੈ । ਪੰਤਜਲ ਰਿਸ਼ੀ ਦਾ ਰਾਜ ਯੋਗ ਅਤੇ ਗੋਰਖ ਨਾਥ ਦਾ ਹਠ ਯੋਗ ਅਤੀ ਕਠਿਨ ਤਪੱਸਿਆ ਕਹਿਲਾਂਦਾ ਹੈ । ਇਸ ਵਿਚ ਸਾਧਕ ਸਵਾਸਾਂ ਦੁਆਰਾ ਛੇ ਚਕ੍ਰਾਂ ਨੂ ਲੰਘ ਕੇ ਕੁੰਡਲਨੀ ਨੂ ਜਗੌਂਦਾ ਹੈ ਅਤੇ ਨੇਤੀ ,ਧੋਤੀ , ਨਿਉਲੀ ਆਦਿ ਖਟ ਕਰਮਾ ਦੁਆਰਾ ਸ਼ਰੀਰ ਨੂੰ ਸ਼ੁਧ ਬਣੌਂਦਾ ਹੈ । ਜਿਥੇ ਉਹ ਜੋਗੀ ਬਾਹਰਲੇ ਭੇਖ , ਜਟਾਂ , ਵਿਭੂਤੀ ਮੁੰਦ੍ਰਾਂ ਝੋਲੀ , ਡੰਡਾ ਕਿੰਗਰੀ ਆਦਿ ਰਖਦੇ ਹਨ ।

ਓਥੇ ਜੰਗਲੀਂ ਮਸਾਣੀ , ਇਕੱਲੀ ਲੰਗੋਟੀ ਵਿਚ ਰਹਿ ਕੇ ,ਧੂਣੇ
ਆਦਿਕ ਵੀ ਤਪਦੇ ਰਖਦੇ ਹਨ ।
ਹੌਲੀ ਹੌਲੀ ਅਮਲ ਕਰਮ ਖਤਮ ਹੁੰਦੇ ਗਏ ਕੇਵਲ ਭੇਖ
ਦਿਖਾਵੇ ਹੀ ਰਹਿ ਗਏ ।
ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਜੋਰਦਾਰ ਸ਼ਬਦਾ ਨਾਲ ਕਹਿ ਗਏ....

ਜੋਗ ਨ ਖਿੰਥਾ ਜੁਗ ਨ ਡੰਡੈ
ਜੋਗ ਨ ਭਸਮ ਚੜਾਈਐ ।।
ਜੋਗ ਨ ਮੁੰਦੀ ਮੂੰਡਿ ਮੁਡਾਇਐ
ਜੋਗ ਨ ਸਿੰਙੀ ਵਾਈਐ ।।
ਅੰਜਨ ਮਾਹਿ ਨਿਰੰਜਨ ਰਹੀਐ
ਜੋਗ ਜੁਗਤਿ ਇਵ ਪਾਈਐ ।।੧।।
ਗਲੀ ਜੋਗ ਨ ਹੋਈ ।।
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ
ਜੁਗੀ ਕਹੀਐ ਸੋਈ ।।੧।।ਰਹਾਉ ।।

ਸੂਹੀ ਮਹਲਾ ੧ ਘਰੁ ੭ (੭੩੦)

# ਰਿਧਿ ਅਤੇ ਨਉ ਨਿਧਿ

ਪਰਾਤਨ ਹਿੰਦੂ ਗ੍ਰੰਥਾਂ ਵਿਚ ,
ਨੌਂ ਨਿਧੀਆਂ ਗਿਣੀਆਂ ਜਾਂਦੀਆਂ ਹਨ ।
ਨਿਧਿ ਦਾ ਅਰਥ ਖਜਾਨਾ ਹੈ ,
ਅਤੇ ਇਹ ਅਤੀ ਕੀਮਤੀ ਮੰਨੀਆਂ ਜਾਂਦੀਆਂ ਹਨ।
ਇਨ੍ਹਾ ਦਾ ਮਾਲਿਕ , ਦੇਵਤਿਆਂ ਦਾ ਖਜਾਨਚੀ ,
ਕੁਬੇਰ ਮੰਨਿਆਂ ਜਾਂਦਾ ਹੈ ।

ਅਤੇ ਇਨ੍ਹਾਂ ਨੌਂ ਨਿਧੀਆਂ ਜਾਂ ਰਤਨਾ ਦਾ ਰੂਪ ,
ਅਤੀ ਸੁੰਦਰ ਅਤੇ ਚਮਕੀਲਾ ਮੰਨਿਆਂ ਜਾਂਦਾ ਹੈ ।
ਇਨ੍ਹਾਂ ਦੇ ਨਾਮ , ਪਦਮ ,ਮਹਾਂਪਦਮ ,
ਸ਼ੰਖ ,ਮਕਰ ਅਤੇ ਕੱਛਪ ਦੱਸੇ ਜਾਂਦੇ ਹਨ ।
ਮੁਕੰਦ , ਕੁੰਦ , ਨੀਲਮ ਅਤੇ ਵਰਚ
ਮਿਲਕੇ ਨੌਂ ਨਿਧਿ ਹੋ ਜਾਂਦੇ ਹਨ

ਯੋਗੀਆਂ ਸਾਧੂਆਂ ਦਾ ਖਿਆਲ ਹੈ ,
ਕਿ ਤਪ ਕਰਨ ਨਾਲ ਇਹ ਨਿਧੀਆਂ ਵੀ ਮਿਲ ਜਾਂਦੀਆਂ ਹਨ ।
ਜਿਨ੍ਹਾਂ ਦੀ ਕੀਮਤ ਬੇ ਅੰਦਾਜ ਮੰਨੀ ਜਾਂਦੀ ਹੈ,
ਅਤੇ ਇਹ ਸਭ ਹਠ ਯੋਗ ਦੁਆਰਾ ਹੀ ਪ੍ਰਾਪਤ ਹੁੰਦੀਆਂ ਹਨ ।

ਰਿਧੀ ਦਾ ਅਰਥ ਹੈ ,
ਅਤੀ ਰੋਚਕ ਅਤੇ ਅਨੰਦਿਤ
ਛੱਤੀ ਪ੍ਰਕਾਰ ਦਾ ਤਿਆਰ
ਕੀਤਾ ਹੋਇਆ ਆਹਾਰ ।

ਅਤੇ ਸਿੱਧੀ ਦਾ ਅਰਥ ਹੈ
ਅਠਾਰਾਂ ਸਿਧੀਆਂ ,
ਜੋ ਪ੍ਰਾਪਤ ਹੋ ਜਾਂਦੀਆਂ ਹਨ ,
ਲੋੜ ਅਨੁਸਾਰ ।

ਲੇਕਿਨ ਗੁਰੂ ਸਹਿਬ ਜੀ ਫੁਰਮੌਂਦੇ ਹਨ ਜਿਵੇਂ
ਸਿਮਰਨ ਕਰਨ ਨਾਲ , ਗਿਆਨ ਧਿਆਨ ਬਣ ਜਾਂਦੇ ਹਨ ,
ਏਸੇ ਤਰ੍ਹਾਂ ਪ੍ਰਭੂ ਸਿਮਰਨ ਨਾਲ ਇਹ ਧੰਨ ਸੰਪਦਾ
ਅਤੇ ਸਾਰੇ ਪਦਾਰਥ , ਅਪਣੇ ਆਪ ਪ੍ਰਾਪਤ ਹੋ ਜਾਂਦੇ ਹਨ ।

ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ।।
ਪ੍ਰਭ ਕੈ ਸਿਮਰਨਿ ਗਿਆਨ ਧਿਆਨ ਤਤੁ ਬੁਧਿ ।।

ਸੁਖਮਨੀ ਸਹਿਬ

(੨੬੨)

ਇਹ ਨੌਂ ਨਿਧੀਆਂ ਦਾ ਖਜਾਨਾ
ਰਤਨਾ ਦੇ ਰੂਪ ਵਿਚ , ਜੋ ਬਾਹਰ
ਵਖਾਲਿਆ ਗਿਆ ਹੈ ।
ਇਹ ਸਾਰਾ ਅਮ੍ਰਿਤ ਰੂਪ , ਰਸ ,
ਸ਼ਰੀਰ ਦੇ ਅੰਦਰ ਹੀ ਹੈ
ਜੋ ਚਿੰਤਨ ਰੂਪ , ਨਾਮ ਵਿਚ ਹੀ
ਸਮਾਇਆ ਹੋਇਆ ਹੈ ।

ਨਉ ਨਿਧਿ ਅੰਮ੍ਰਿਤ ਪ੍ਰਭ ਕਾ ਨਾਮੁ ।।
ਦੇਹੀ ਮਹਿ ਇਸ ਕਾ ਬਿਸ੍ਰਾਮ ।।

ਸੁਖਮਨੀ ਸਹਿਬ ।।

# ਨਉਨਾਥ

ਪ੍ਰਮੁਖ ਮਹੰਤ ਜਾਂ ਮੁਖ ਨਾਥ ਨੂ
ਯੋਗੀਆਂ ਦੇ ਪੰਥ ਦਾ
ਆਗੂ ਬਣਾਇਆ ਜਾਂਦਾ ਹੈ ।
ਉਸ ਅੱਗੇ ਸਾਰੇ ਸਿਰ ਝੁਕੌਂਦੇ ਹਨ ,
ਅਤੇ ਸਾਰਾ ਭੇਖ ਉਸਦੀ ਆਗਿਆ
ਅਨੁਸਾਰ ਚਲਾਇਆ ਜਾਂਦਾ ਹੈ ।

ਪੁਰਾਤਨ ਰਵਾਇਤ ਦੁਆਰਾ
ਨੌਂ ਨਾਥਾਂ ਦੇ ਨਾਮ
ਵਖੋ ਵਖ ਪੁਸਤਕਾਂ ਵਿਚ
ਵਖੋ ਵਖ ਮਿਲਦੇ ਹਨ ।

ਮਹਾਂ ਰਵਣ , ਤੰਤ੍ਰ ਸ਼ਾਸ਼ਤ੍ਰ ਵਿਚ ,
ਨੌ ਨਾਥ ਹੋਰ ਅਤੇ ਭਾਈ ਕਾਨ੍ਹ ਸਿੰਘ ਨਾਭਾ
ਅਨੁਸਾਰ , ਨੌ ਨਾਥ ਹੋਰ ਮਿਲਦੇ ਹਨ ।
ਆਦਿ ਨਾਥ , ਗੋਰਖ ਨਾਥ , ਨਾਗਾਰਜੁਨ ,
ਸਹਸਾ ਜੁਰਨ, ਜਲੰਧਰ ,
ਦੱਤਾ ਤ੍ਰੇਯ , ਜੜ, ਭਰਤ ਤੇ ਮੱਛਦਰ ,
ਇਹ ਨੌਂ ,ਮਹਾਂ ਰਵਣ ਸ਼ਾਸ਼ਤ੍ਰ ਵਿਚ ਹਨ ।

ਆਦਿ ਨਾਥ , ਉਦਯ ਨਾਥ , ਅਚੰਭ ਨਾਥ
ਗੋਰਖ ਨਾਥ ਅਤੇ ਮੱਛੰਦਰ
ਸੱਤਯ ਨਾਥ , ਕੰਥੜ ਨਾਥ , ਸੰਤੋਖ ਨਾਥ
ਅਤੇ ਚੌਰੰਗੀ ਨਾਥ , ਇਹ ਲਿਖਤ , ਭਾਈ ਕਾਨ੍ਹ ਸਿੰਘ
ਵਿਚ ਹਨ ।

ਇਨ੍ਹਾਂ ਵਿਚੋਂ , ਗੋਰਖ ਨਾਥ , ਜਲੰਧਰ ਨਾਥ ,ਭਰਥਰੀ
ਅਤੇ ਮਛੰਦਰ ਨਾਥ ਵਧੇਰੇ ਪ੍ਰਸਿਧ ਮਿਲਦੇ ਹਨ ।
ਸਿਧਿ ਗੋਸਟਿ ਵਿਚ , ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ
ਲੁਹਾਰੀ ਪਾ , ਚਰਪਟ , ਗੋਰਖ ਅਤੇ ਭਰਥਰੀ , ਮੁਖ ਮਿਲਦੇ ਹਨ ।

ਛਿਅ ਜਤੀ ਮਾਇਆ ਕੇ ਬੰਦਾ ।।
ਨਵੈ ਨਾਥ ਸੂਰਜ ਅਰੁ ਚੰਦਾ ।
ਭੈਰਉ ਕਬੀਰ ਜੀ (੧੧੬੦)

ਸਵਈਏ ਮਹਲੇ ਪਹਿਲੇ ਕੇ ੧ ।।

ੴ ਸਤਿ ਗੁਰ ਪ੍ਰਸਾਦਿ

ਗੁਣ ਗਾਵਹਿ ਨਵ ਨਾਥ
ਧੰਨਿ ਗੁਰੁ ਸਾਚਿ ਸਮਾਇਓ ।।
ਮਾਂਧਾਤਾ ਗੁਣ ਰਵੈ
ਜੇਨ ਚਕ੍ਰਵੈ ਕਹਾਇਓ

ਇਨ੍ਹਾਂ ਵਿਚੋਂ , ਗੋਰਖ ਨਾਥ , ਜਲੰਧਰ ਨਾਥ ,ਭਰਥਰੀ
ਅਤੇ ਮਛੰਦਰ ਨਾਥ ਵਧੇਰੇ ਪ੍ਰਸਿਧ ਮਿਲਦੇ ਹਨ ।
ਸਿਧਿ ਗੋਸਟਿ ਵਿਚ , ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ
ਲੁਹਾਰੀ ਪਾ , ਚਰਪਟ , ਗੋਰਖ ਅਤੇ ਭਰਥਰੀ , ਮੁਖ ਮਿਲਦੇ ਹਨ ।

ਛਿਅ ਜਤੀ ਮਾਇਆ ਕੇ ਬੰਦਾ ।।
ਨਵੈ ਨਾਥ ਸੂਰਜ ਅਰੁ ਚੰਦਾ ।
ਭੈਰਉ ਕਬੀਰ ਜੀ (੧੧੬੦)

ਸਵਈਏ ਮਹਲੇ ਪਹਿਲੇ ਕੇ ੧ ।।

ੴ ਸਤਿ ਗੁਰ ਪ੍ਰਸਾਦਿ

ਗੁਣ ਗਾਵਹਿ ਨਵ ਨਾਥ
ਧੰਨਿ ਗੁਰੁ ਸਾਚਿ ਸਮਾਇਓ ।।
ਮਾਂਧਾਤਾ ਗੁਣ ਰਵੈ
ਜੇਨ ਚਕ੍ਰਵੈ ਕਹਾਇਓ

ਅਨਗਿਣਤ ਦੇਵ ਦਾਨਵ
ਅਤੇ ਰਿਸ਼ੀਆਂ ਮੁਨੀਆਂ ਦੀ

ਗਿਣਤੀ ਨੂ ਗੁਰੂ ਜੀ ਨੇ
ਇਉਂ ਫਰਮਾਇਆ

ਬੇਅੰਤ ਸੁਰਤੀਆਂ ਵਾਲੇ ਸੇਵਕਾਂ ,
ਤੇਰੀ ਸੇਵ ਕਮੌਂਦਿਆਂ ਉਮਰ ਲੰਘਾਈ ,
ਫਿਰ ਵੀ ਅੰਤ ਨਾ ਪਾਇਆ ।

ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ॥
ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥
ਕੀਤਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥੩੫॥
(ਜਪੁਜੀ ਸਹਿਬ)

## ਨਵ ਗ੍ਰਹਿ

ਭਾਰਤੀ ਜੋਤਿਸ਼ ਸ਼ਾਸ਼ਤ੍ਰਾਂ ਅਨੁਸਾਰ ,
ਮੁੱਖ ਸਿਤਾਰੇ , ਨੌਂ ਗ੍ਰਹਿ ਅਖਵੌਂਦੇ ਹਨ ।
ਇਹ ਅਪਣਾ ਅਸਰ ਤੇ ਪ੍ਰਭਾਵ ,
ਧਰਤੀ ਉਤੇ ਪੈਦਾ ਹੋਣ ਵਾਲੇ ਜੀਵਾਂ ਉਤੇ ਪੌਂਦੇ ਹਨ ।

ਇਨ੍ਹਾਂ ਦੀ ਦ੍ਰਿਸ਼ਟੀ
ਪੈਦਾ ਹੋਣ ਵਾਲੇ ਜੀਵਾਂ ਉਤੇ
ਸਮੇਂ ਅਨੁਸਾਰ
ਉਨ੍ਹਾਂ ਦੀ ਰਾਸ਼ੀ ਬਣੌਂਦੀ ਹੈ ।

ਜਿਸ ਨਾਲ , ਰਾਜ਼ੀ ਦੇ ਫਲ ਅਤੇ
ਉਚ ਨੀਚ ਗ੍ਰਹਿ ਦ੍ਰਸੌਂਦੀ ਹੈ
ਜਨਮ ਸਿਧ ਲਗਨ , ਗ੍ਰਹਿ ਚੱਕ੍ਰ
ਅਤੇ ਜਨਮ ਕੁੰਡਲੀ ਬਣੌਂਦੀ ਹੈ ।

ਇਨ੍ਹਾਂ ਨੌਵਾਂ ਗ੍ਰੈਹਾਂ ਦੇ ਬਲ ਸਰੂਪ ਹੀ
ਮਨੁੱਖਾਂ ਦੇ ਹਥਾਂ ਪੈਰਾਂ ਦੀਆਂ ਰੇਖਾਵਾਂ ਅਤੇ
ਕਿਸਮਤਾਂ ਬਣਦੀਆਂ ਹਨ ।

ਅਤੇ ਇਨ੍ਹਾਂ ਗ੍ਰੈਹਾਂ ਦੀਆ ਕਿਰਨਾਂ ਨਾਲ ਹੀ
ਬਨਸਪਤੀ ਅਤੇ ਜੀਵ ਜੰਤੂ ਵਧਦੇ ਫੂਲਦੇ ਹਨ
ਅਤੇ ਇਹਨਾ ਦੇ ਬਲ ਨਾਲ ਹੀ ,
ਜਾਂਨਾਂ ਪੈਂਦੀਆਂ ਅਤੇ ਨਿਕਲਦੀਆ ਹਨ ।

ਜੀਵਨ ਦੇ ਵਧਣ ਫੂਲਣ , ਸੁੱਕਣ ਓਤੇ ਮੁੱਕਣ ਵਿਚ
ਇਨ੍ਹਾ ਗ੍ਰੇਹਾਂ ਦੀ ਲੋਅ ਹੀ ਕੰਮ ਕਰਦੀ ਹੈ ।
ਅਤੇ ਇਨ੍ਹਾ ਨਾਲ ਹੀ ਬਨਸਪਤੀ ਦਾ
ਵਿਨਾਸ਼ ਹੁੰਦਾ ਹੈ ਅਤੇ

ਇਨ੍ਹਾ ਦੇ ਬਲ ਨਾਲ ਹੀ
ਬਨਸਪਤੀ ਉੱਸਰਦੀ ਹੈ।

ਪ੍ਰਮਾਤਮਾ ਨੇ ਹਰ ਗ੍ਰੈਹ ਨਾਲ ,
ਉਸਨੂ ਚਲਦਾ ਰਖਣ ਲਈ
ਨੌਂ ਨੌਂ ਗ੍ਰੈਹਾਂ ਦੀ ਵਿਉਂਤ ਗੁੰਦੀ ਹੈ ।

ਅਤੇ ਉਨ੍ਹਾਂ ਗ੍ਰਹਾਂ ਲਈ
ਇਹ ਧਰਤੀ ਵੀ ਨੌਵਾਂ ਗ੍ਰਹਿ ਹੁੰਦੀ ਹੈ ।

ਇਕ ਇਕ ਗ੍ਰਹਿ , ਹਰ ਨੌਵੇਂ ਗ੍ਰਹਿ ਦੇ ਚਲਣ ਲਈ
ਮੈਗਨਿਟ ਤਿਆਰ ਕਰਦਾ ਹੈ ਅਤੇ ਉਸਦੇ ਬਲ ਨਾਲ
ਇਕ ਦੂਜੇ ਨੂ ਅਕਾਸ਼ ਵਿਚ ਚਲੌਂਦੇ ਰਹਿੰਦੇ ਹਨ ।

ਜੁਗਾਂ ਜੁਗਾਂਤਰਾਂ ਤੋਂ ਚਲਦੇ ਆ ਰਹੇ ਇਹ ਗ੍ਰਹਿ
ਅਪਣੇ ਨਸ਼ਟ ਹੋਣ ਤੱਕ ਇਕ ਦੂਜੇ ਦੇ ਦੁਆਲੇ
ਭੌਂਦੇ ਰਹਿੰਦੇ ਹਨ ।

ਨਵ ਗ੍ਰਹਿ ਕੋਟਿ ਠਾਢੇ ਦਰਬਾਰ ।
ਧਰਮ ਕੋਟਿ ਜਾ ਕੈ ਪ੍ਰਤਿਹਾਰ ।।
ਭੈਰਉ ਕਬੀਰ ਜੀ (੧੧੬੩)
ਇਹਨਾ ਦੀ ਗਿਣਤੀ ਕ੍ਰੋੜਾ ਕਹਿਣ ਨਾਲ ਵੀ ,
ਸੀਮਾ ਪਾਰ ਨਹੀਂ ਹੁੰਦੀ ।
ਅਗਰ ਮਨੁੱਖ ਉਸ ਨੂ ਪ੍ਰਾਪਤ ਕਰ ਵੀ ਲਵੇ , ਤਦ ਵੀ
ਉਸਦੇ ਹੁਕਮ ਤੇ ਵਿਚਾਰ ਨਹੀ ਹੁੰਦੀ ।

ਭੈਵਿਚਿ ਇੰਦ੍ਰ ਫਿਰੈ ਸਿਰ ਭਾਰਿ ।।
ਭੈਵਿਚਿ ਰਾਜਾ ਧਰਮ ਦੁਆਰ ।।
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ।।
ਕੋਹ ਕਰੋੜੀ ਚਲਤ ਨ ਅੰਤੁ ।।
ਸਲੋਕੁ ਮਹਲਾ ੧ ।।ਆਸਾ ਦੀ ਵਾਰ

ਸੂਰਜ , ਚੰਦ੍ਰਮਾਂ , ਮੰਗਲ , ਬੁਧ , ਬ੍ਰਿਹਸਪਤੀ ਸ਼ੁੱਕਰ
ਸ਼ਨੀ ਅਤੇ ਰਾਹੂ ਕੇਤੂ , ਇਹ ਨੌਂ ਗ੍ਰਹਿ ਦੱਸੇ ਜਾਂਦੇ ਹਨ ।

ਇਹ ਸਦਾ ਪ੍ਰਮਾਤਮਾ ਦੇ ਹੁਕਮ ਵਿਚ ਚਲਦੇ ਰਹਿੰਦੇ ਹਨ
ਅਤੇ ਇਕ ਦਿਨ ਚਲਦਿਆਂ ਚਲਦਿਆਂ ਖਤਮ ਹੋ ਜਾਂਦੇ ਹਨ ।

ਸਗਲਿਆ ਭਉ ਲਿਖਿਆ ਸਿਰਿ ਲੇਖ ।।
ਨਾਨਕ ਨਿਰਭਉ ਨਿਰੰਕਾਰ ਸਚੁ ਏਕੁ ।।

ਸ਼ਰੀਰ ਵੀ ਇਨਾਂ ਨੌ ਗ੍ਰੈਹਾਂ ਦੇ ਬਲ ਨਾਲ ਹੀ
ਗਰਭ ਜੂਨੀਆਂ ਵਿਚ ਭੌਂਦਾ ਤੇ ਚਲਦਾ ਹੈ ।

ਆਸਾ ਦੀ ਵਾਰ (੪੬੨)

ਨੌ ਦਰਵਾਜੇ ਇਸ ਦੇ ਨੌ ਗ੍ਰਹਿ ਹਨ ,
ਜਿਨ੍ਹਾ ਦੇ ਕਰਮ ਵਸ , ਇਹ ਜੰਮਦਾ ਤੇ ਮਰਦਾ ਹੈ ।

ਨੌ ਗ੍ਰਹਿ ਜਾਂ ਨੌਂ ਦਰਵਾਜਿਆ ਦੀ ਅੰਤਿਮ ਸੀਮਾ ਦਸਵਾਂ ਦੁਆਰ
ਹੈ ।ਅਤੇ ਸ੍ਰਿਸ਼ਟੀ ਦੇ ਸਿਮਟ ਜਾਣ ਤੋਂ ਬਾਦ ਵੀ ਆਕਾਂਸ਼ ਮੰਡਲ
ਹੀ ਦਸਵਾਂ ਆਕਾਸ਼ ਜਾਂ ਦਸਵਾਂ ਦੁਆਰ ਹੈ ।

# ਪੰਚ ਤੱਤ

ਵਧੇਰੇ ਗਿਣਤੀ ਨਾਲ ਵੇਖੀਏ , ਤਾਂ ਇਹ
ਹੁਣ ਦੇ ਵਿਗਿਆਨ ਅਨੁਸਾਰ ਬਾਂਨਵੇਂ ਤੱਕ ਹਨ ।
ਲੇਕਿਨ ਗੁਰਬਾਣੀ ਅਨੁਸਾਰ ਇਹ, ਪੰਜ ਤੱਤ ਹਨ ।

ਜਦੋਂ ਤੱਕ ਇਹ ਇਹ ਮਸ਼ੀਨਰੀ ਸਾਧਨ ਨਹੀਂ ਸਨ ,
ਉਦੋਂ ਤੱਕ ਜਾਂ ਉਸ ਤੋਂ ਪਹਿਲਾਂ ,
ਬਰੀਕੀ ਪੁਣ ਛਾਣ ਵੀ ਨਹੀਂ ਹੋਈ ਸੀ ।
ਭਾਰਤੀ ਮਨੌਤ ਅਨੁਸਾਰ ਵੀ ਇਹ ਪੰਜ ਹੀ ਹਨ ,
ਅਤੇ ਬਾਨਵਿਆਂ ਦੀ ਲਿਖਤ ਕਿਤੇ ਹੀ ਕੋਈ ਸੀ ।

ਇਨ੍ਹਾਂ ਦੀ ਰਚਨਾ ਦਾ ਕਰਤਾ ਧਰਤਾ ਵੀ
ਪ੍ਰਭੂ ਆਪ ਹੀ ਹੈ ।
ਧਰਮੀ ਮਹਾਂਪੁਰਸ਼ ਵੀ ਇਹ ਹੀ ਵਿਚਾਰ ਕਰਦੇ ਹਨ ।
ਅਤੇ ਪ੍ਰਮਾਤਮਾਂ ਦੀ ਸੱਤ੍ਹਾ ਨਾਲ ਜੁੜ ਕੇ ਹੀ ਇਹ ਪੰਜੇ ਤੱਤ
ਸ਼ਰੀਰ ਦਾ ਢਾਂਚਾ ਤਿਆਰ ਕਰਦੇ ਹਨ ।
ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ।।
ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨੁ ।।
ਸਲੋਕ ਮਹਲਾ ੯ ।। (੧੪੨੭)

ਪੰਚ ਤਤੁ ਮਿਲ ਕਾਇਆ ਕੀਨੀ
ਤਤੁ ਕਹਾ ਤੇ ਕੀਨੁ ਰੇ॥
ਕਰਮ ਬਧ ਤੁਮ ਜੀਉ ਕਹਤ ਹੌ
ਕਰਮਹਿ ਕਿਨਿ ਜੀਉ ਦੀਨੁ ਰੇ॥
ਗੌਂਡ ਕਬੀਰ ਜੀ॥{੮੭੦}
ਸਿਮ੍ਰਿਤੀ ਸਾਸਤ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ॥
ਤਤੈ ਸਾਰ ਨ ਜਾਣੀ ਗੁਰੂ ਬਾਝਹੂ ਤਤੈ ਸਾਰ ਨ ਜਾਣੀ॥

**********************************************

ਕਹੈ ਨਾਨਕ ਸੋ ਤਤੁ ਪਾਇ
ਜਿਸ ਨੋ ਅਨਦਿਨੁ ਹਰਿ ਲਿਵ ਲਾਗੈ
ਜਾਗਤ ਰੈਣਿ ਵਿਹਾਣੀ ॥੨੭॥
ਰਾਮ ਕਲੀ ਮਹਲਾ ੩ ਅਨੰਦੁ {੯੨੦}

## ਨਰਕ

ਕਿਸੇ ਨਾ ਕਿਸੇ ਧਰਮ ਵਿਚ,
ਇਕ ਵਿਸ਼ਵਾਸ਼ ਚਲਿਆ ਔਂਦਾ ਹੈ।
ਕਿ ਚੰਗੇ ਕਰਮਾ ਵਾਲਾ ਮਨੁੱਖ,
ਸਵਰਗ ਭੋਗਦਾ ਹੈ
ਅਤੇ ਮੰਦੇ ਕਰਮਾ ਵਾਲਾ
ਨਰਕ ਭੋਗਦਾ ਹੈ।

ਨਰਕ ਵਿਚ ਇਹੋ ਜਿਹਾ ਥਾਂ ਹੈ ,
ਜਿਥੇ, ਮਰਨ ਪਿਛੋਂ,ਧਰਮ ਰਾਜ,
ਦੋਸੀਆਂ ਨੂੰ ਸਜਾ ਸੁਣੌਂਦਾ ਹੈ।

ਪਰਉਪਕਾਰੀ ਅਤੇ ਧਰਮੀ ਲੋਕਾਂ ਨੂੰ,
ਸਵਰਗ ਵਿਚ ਅਤੇ ਪਾਪੀਆਂ ਨੂੰ
ਨਰਕ ਵਿਚ ਤੜਪੌਂਦਾ ਹੈ।

ਇਸਲਾਮ ਅਤੇ ਇਸਾਈਆਂ ਵਿਚ
ਉਸਨੂੰ ਦੋਜਖ ਕਿਹਾ ਜਾਂਦਾ ਹੈ,
ਜਿਥੇ ਭਿਆਨਕ ਅੱਗ ਬਲਦੀ ਹੈ।

ਹਿੰਦੂ ਮੱਤ ਅਨੁਸਾਰ ਉਥੇ,
ਰੋਣ ਕੁਰਲੌਣ ਦੀਆ ਆਵਾਜਾਂ,
ਔਂਦੀਆਂ ਹਨ ਜਿਥੇ,
ਭਿਆਨਕ ਪਾਰਸੀ ਗੰਦੀ ਨਦੀ
ਅਤੇ ਹਨ੍ਹੇਰੀ ਚਲਦੀ ਹੈ।

ਹਿੰਦੂ ਗ੍ਰੰਥਾਂ ਨੇ ਤਾਂ ਬੁਰਿਆਈਆਂ,
ਦੀਆਂ ਕਿਸਮਾਂ ਸਾਹਮਣੇ ਰੱਖ ਕੇ,
ਨਰਕਾਂ ਦੇ ਕਈ ਭੇਦ ਬਿਆਨ ਕੀਤੇ ਹਨ।

ਭਾਗਵਤ ਪੁਰਾਣ ਵਿਚ ਅਠਾਈ,
ਬ੍ਰਹਮ ਵੈਵਰਤ ਵਿਚ ਛਿਆਸੀ
ਮਨੂ ਸਿਮ੍ਰਿਤੀ ਵਿਚ ਇੱਕੀ,
ਨਰਕ ਦਰਜ ਕੀਤੇ ਹਨ।

ਗੁਰਬਾਣੀ ਵਿਚ ਮਨੁੱਖ ਨੂ
ਸਾਵਧਾਨ ਕਰਨ ਲਈ ,
ਨਰਕਾਂ ਦੇ ਭੈ ਦੀ
ਤਾੜਨਾ ਜਰੂਰ ਕੀਤੀ ਹੈ ।

ਲੇਕਿਨ ਨਰਕਾਂ ਜਾਂ ਸਵਰਗਾਂ ਦੇ
ਖਾਸ ਖਾਸ ਟਿਕਾਣੇ ਕਿਥੇ ਹਨ ,
ਇਸ ਦੀ ਹੱਦ ਬੰਦੀ ਨਹੀ ਦਿੱਤੀ ਹੈ

ਨਰਕਾਂ ਦੀ ਹੋਂਦ ਨੂ ਪ੍ਰਗਟ ਕਰਦਿਆਂ
ਗੁਰੂ ਸਹਿਬਾਂ ਨੇ ਇਸ਼ਾਰਾ ਜਰੂਰ ਕੀਤਾ ਹੈ

ਜਿਵੇਂ..........

ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ
ਸੁਖਮਨੀ ਅੰਕਿਤ (੨੬੪)
ਨਰਕ ਦੇ ਇਸ ਲੰਬੇ ਸਫਰ ਦਾ ,
ਜ਼ਿਕਰ ਕੀਤਾ ਹੈ ।

ਕਹਿੰਦੇ ਹਨ ਕਿ ਇਕ ਅਤੀ ਭਿਆਨਕ
ਸੁੰਨਸਾਨ ਨਰਕ ਹੈ ।
ਜਿੱਥੇ ਨਾ ਹੀ ਕੋਈ ਪ੍ਰਕਾਸ਼ ਹੈ
ਅਤੇ ਨਾ ਹੀ ਕਿਤਿਓਂ
ਕੋਈ ਆਵਾਜ਼ ਔਂਦੀ ਹੈ।

ਜਿਥੋਂ ਜੀਵ ਪ੍ਰਾਣੀ ਨਾਮ ਜਪੇ ਦੇ
ਸਹਾਰੇ ਹੀ ਲੰਘ ਸਕਦਾ ਹੈ।

ਅਤੇ ਸ੍ਰੀ ਗੁਰੂ ਗ੍ਰੰਥ ਸਹਿਬ ਦੀ
ਬਾਣੀ ਵੀ ਇਹ ਹੀ ਸਮਝੌਂਦੀ ਹੈ

ਜਿਹ ਪੈਡੈ ਮਹਾ ਅੰਧ ਗੁਬਾਰਾ ।।
ਹਰਿ ਕਾ ਨਾਮੁ ਸੰਗਿ ਉਜਿਆਰਾ ।।
ਜਹਾਂ ਪੰਥਿ ਤੇਰਾ ਕੋ ਨ ਸਿਞਾਨੂ ।।
ਹਰਿ ਕਾ ਨਾਮੁ ਤਹ ਨਾਲਿ ਪਛਾਨੂ ।।
ਸੁਖਮਨੀ ਅੰਕਿਤ (੨੬੪)

ਹਿੰਦੂ ਗ੍ਰੰਥਾਂ ਅਨੁਸਾਰ ਕੁਝ
ਨਰਕਾਂ ਦੇ ਨਾਮ ਵੀ
ਸਾਹਮਣੇ ਔਂਦੇ ਹਨ ।

ਜਿਨ੍ਹਾਂ ਵਿਚ ਜੀਵ ,ਘੋਰ ਸਮੇ ਤੱਕ
ਨਰਕਾਂ ਵਿਚ ਭੌਂਦੇ ਹਨ ।

ਜਿਵੇਂ....
ਵੈਤਰਣੀ ਨਦੀ , ਅਸਪੱਤ੍ਰ ਬਨ ,
ਲੋਹ ਦਾਰਕ , ਸ਼ਾਲਮਲੀ
ਗਿੱਜਿਸ , ਲੋਹ ਸੰਕੂ ਅਤੇ ਰੌਰਵ।

ਨਰਕ ,ਮਹਾਂ ਨਰਕ , ਕੁਡਮਲ ,
ਤਾਪਨ , ਮਹਾਂ ਬੀਚੀ , ਸੰਹਾਤ ,
ਸੰਕਾ ਕੋਲ ਅਤੇ ਮਹਾਂ ਰੌਰਵ ।

ਜਿਵੇਂ ਅਗਨੀ ਬਨ ਦੇ ਨਾਮ ਦਾ ਵੀ
ਇਕ ਜਲਨਸ਼ੀਲ ਨਰਕ ਹੈ

ਜਹ ਮਹਾ ਭਇਆਨ ਤਪਤਿ ਬਹੁ ਘਾਮ ।।
ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ ।।

ਸੁਖਮਨੀ ਅੰਕਿਤ (੨੬੪)

ਓਥੇ ਜੀਵ ਸੜਦਾ ਭੁੱਜਦਾ ਹੈ ,
ਅਤੇ ਨਾਮ ਜਪੇ ਹੋਇ ਦੀ ਛਾਂ ਹੁੰਦੀ ਹੈ ।

ਓਥੇ ਪਿਆਸ ਨਾਲ ਤੜਪਦੇ
ਪਰਾਣੀਆਂ ਤੋਂ ਜਮ
ਪਾਣੀ ਦੇ ਇਕ ਘੁੱਟ ਬਦਲ
ਸਾਰੇ ਦਾਨ ਪੁੰਨ ਖੋਹ ਲੈਂਦੇ ਹਨ

ਓਥੇ ਕੀਤਾ ਹੋਇਆ ਸਿਮਰਨ ਹੀ
ਅਮ੍ਰਿਤ ਬਣ ਕੇ ਬਰਸਦਾ ਹੈ ,
ਜਿਥੇ ਜਮਾਂ ਦੇ ਤਸੀਹੇ ਝਲਣੇ ਪੈਂਦੇ ਹਨ ।

ਜਹਾ ਤ੍ਰਿਖਾ ਮਨ ਤੁਝੁ ਆਕਾਰਖੈ ।।
ਤਹ ਨਾਨਕ ਹਰਿ ਹਰਿ ਅੰਮ੍ਰਿਤ ਬਰਖੈ ।। ੪ ।।

ਦੂਜੀ ਅਸਟਪਦੀ ਦਾ ਚੌਥਾ ਪਦ ਸੰਪੂਰਨ।।

## ਪੂਜਾ

ਹਿੰਦੂ ਮਤ ਵਿਚ ਦੇਵਤਾ ਨੂ ,
ਸਾਕਾਰ ਰੂਪ ਵਿਚ ਪ੍ਰਗਟ ਕਰਨ ਦੀ
ਕਲਪਨਾ ਕੀਤੀ ਜਾਂਦੀ ਸੀ ।

ਉਸਨੂ ਬੁਲੌਣ ਤੋਂ ਲੈ ਕੇ ,
ਅਪਣੇ ਆਸਣ ਉਤੇ ਬਿਰਾਜਮਾਨ ਕਰਨ ਤੱਕ
ਉਸਦੀ ਪੂਜਾ ਕੀਤੀ ਜਾਂਦੀ ਸੀ

ਸੰਗੀਤ ਫੁਲਾਂ ਅਤੇ ਸੁਗੰਧੀਆਂ ਦੁਆਰਾ
ਸੰਧੂਰ ਆਦਿਕ ਸਹਿਤ ਉਸਦੀ
ਆਰਤੀ ਕਰਨੀ ਅਤੇ ਇਸ਼ਨਾਨ ਕਰੌਣਾ ।

ਭਗਤੀ ਭਾਵਨਾ ਨਾਲ ਉਸਦਾ ਪੂਜਨ ਕਰਨਾ
ਅਤੇ ਹਵਨ ਯੱਗ ਦੁਆਰਾ ਉਸਨੂ ਰਿਝੌਣਾ ।
ਪੂਜਾ ਪਾਠ ਤੋਂ ਇਲਾਵਾ
ਬਾਹਰਲੇ ਅਮਲਾਂ ਰਾਹੀਂ ਵੀ
ਬੁੱਤ ਇਸ਼ਟਾਂ ਦੇ ਪੂਜਨ
ਮੰਤਰ ਕੀਤੇ ਜਾਂਦੇ ਸਨ

ਰਿਧੀਆਂ ਸਿਧੀਆਂ ਧੰਨ ਸੰਪ੍ਰਦਾ ,
ਧੀਆਂ ਪੁਤਰਾਂ ਅਤੇ ਨਾ ਮਰਨ ਜਹੇ
ਵਰ ਪ੍ਰਾਪਤ ਕੀਤੇ ਜਾਂਦੇ ਸਨ ।

ਹਿੰਦੂ ਮਤ ਦੀ ਬਣਾਵਟੀ ਠਾਕੁਰ ਪੂਜਾ ਤੋਂ
ਕਈ ਭੋਲੇ ਭਾਲੇ ਜਾਤੀ ਹੀਨ ਲੋਕਾਂ ਨੇ
ਪੂਰਨ ਭਰੋਸਾ ਵੀ ਕਮਾਇਆ ਸੀ ।

ਪੰਡਤਾਂ ਵਾਂਗ ਉਨ੍ਹਾਂ ਨੇ ਵੀ
ਠਾਕੁਰਾਂ ਦੀ ਪੂਜਾ ਵਿਚ
ਸੱਚੇ ਹਿਰਦੇ ਨਾਲ ਨਾਮ ਜਪ ਕੇ
ਦਰਸ਼ਨ ਕੀਤੇ ਅਤੇ ਭੋਜਨ ਛਕਾਇਆ ਸੀ

ਨਾਨਕ ਜੀ ਨੇ ਦਿਖਾਵੇ ਦੀ ਪੂਜਾ ਦਾ ਖੰਡਨ ਕਰਦਿਆਂ,
ਜੋਤੀ ਸਰੂਪ ਨਿਰੰਕਾਰ ਦੀ ਪੂਜਾ ,
ਸਿਮਰਨ ਵਿਚ ਹੀ ਸਮਝਾਈ ਸੀ ।

ਪੂਜਾ ਪਾਠ ਕੇਸਰ ਚੰਦਨ ਇਹ ਸਭ
ਉਸਦਾ ਨਾਮ ਜਪਣ ਵਿਚ ਹੀ ਉਸਨੂ ਚੜ੍ਹ ਜਾਂਦੇ ਹਨ ,
ਜਿਸ ਕਰਕੇ ਸੱਚੀ ਭਗਤੀ ਨੇ ਹੀ ਮੁਕਤੀ ਪਾਈ ਸੀ ।

ਤੇਰਾ ਨਾਮੁ ਕਰੀ ਚਨਣਾਠੀਆ
ਜੇ ਮਨੁ ਉਰਸਾ ਹੋਇ ।।
ਕਰਣੀ ਕੁੰਗੂ ਜੇ ਰਲੈ
ਘਟ ਅੰਤਰਿ ਪੂਜਾ ਹੋਇ ।।੧।।
ਪੂਜਾ ਕੀਚੈ ਨਾਮੁ ਧਿਆਈਐ
ਬਿਨੁ ਨਾਵੈ ਪੂਜ ਨ ਹੋਇ ।।੧।। ਰਹਾਉ ।।
ਗੂਜਰੀ ਮਹਲਾ ੧ ।। (੪੮੯)
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ
ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ।।
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ
ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ।।੧।।
ਧਨਾਸਰੀ ਰਵਿਦਾਸ ਜੀਉ ।। (੬੯੪)

ਕਬੀਰ ਜੀ ਨੇ ਮੁਰਦਾ ਮੂਰਤੀਆਂ ਦੀ ਪੂਜਾ ਦਾ ਭੁਲੇਖਾ ਦੂਰ
ਕਰਦਿਆਂ , ਜੋਰਦਾਰ ਸ਼ਬਦਾਂ ਨਾਲ ਆਖਿਆ ......
ਪਾਖਾਨ ਗਢਿ ਕੈ ਮੂਰਤਿ ਕੀਨੀ
ਦੇ ਕੈ ਛਾਤੀ ਪਾਉ ।।

ਜੇ ਏਹ ਮੂਰਤਿ ਸਾਚੀ ਹੈ
ਤਉ ਗੜ੍ਹਨਹਾਰੈ ਖਾਉ ।।

ਆਸਾ ਕਬੀਰ ਜੀਉ ।। (੪੭੯)

## ਪ੍ਰਸਾਦਿ

ਮਨੁੱਖ ਜੇਕਰ ਕਰਮ ਧਰਮ ਕਰਕੇ ਆਪਣੇ ਆਪ
ਪਰਮ ਪਦਵੀ ਜਾਂ ਮੁਕਤੀ ਪਾ ਲਵੇ , ਇਹ ਸੰਭਵ ਨਹੀ ਹੈ ।

ਪਰਸਾਦਿ ਦਾ ਸ਼ਬਦੀ ਅਰਥ , ਨਦਰੀ ਕਰਮ ਜਾਂ ਕਿਰਪਾ ਹੈ ।
ਲੇਕਿਨ ਜੇ ਗੁਰੂ ਹੀ ਕਿਰਪਾ ਕਰੇ ਤਾਂ ਹੀ ਸੰਭਵ ਹੈ ।

ਕਰਮ ਖੰਡ , ਪਵਿਤਰਤਾ ,
ਪਰਸਾਦਿ ਕਿਰਪਾ ਅਤੇ ਨਾਮ
ਇਹ ਸਾਰੇ ਸ਼ਬਦ ਗੁਰੂ ਦੇ ਹੀ
ਨਦਰੀ ਕਰਮ ਹਨ।
ਨਦਰੀ ਕਰਮ ਦਾ ਅਰਥ ਹੈ ਬਖਸ਼ਿਸ਼ ,
ਜਿਸ ਦੀ ਪ੍ਰਾਪਤੀ ਅਤੇ ਫਲ,
ਗੁਰੂ ਦੀ ਹੀ ਸ਼ਰਨ ਹਨ ।

ਗੁਰਬਾਣੀ ਦੁਆਰਾ
ਇਹ ਬਾਰ ਬਾਰ ਦ੍ਰਿੜਾਇਆ ਗਿਆ ਹੈ
ਕਿ ਸ੍ਰਿਸ਼ਟੀ ਦਾ ਕਰਤਾ , ਕਾਮ ਦੇਵਨ
ਪਰਮਾਤਮਾ ਹੈ, ਮਨੁੱਖ ਨਹੀ ਹੁੰਦਾ ।

ਸਤਿਗੁਰ ਪ੍ਰਸਾਦਿ ਹੀ
ਇਕ ਐਸਾ ਵਰਦਾਨ ਹੈ ਕਿ
ਜਿਸ ਦੀ ਪ੍ਰਾਪਤੀ ਤੋਂ ਬਿਨਾ
ਆਤਮਕ ਸੁਖ ਨਹੀ ਹੁੰਦਾ

ਇਸ ਕਰ ਕੇ ਮੂਲ ਮੰਤ੍ਰ ਵਿਚ
ਪਰਮ ਸੱਤ੍ਹਾ ਦੀ ਪ੍ਰਾਪਤੀ ਦਾ ਮਾਰਗ
ਗੁਰ ਪ੍ਰਸਾਦਿ ਹੀ ਫੁਰਮਾਇਆ
ਗਿਆ ਹੈ ।

ਅਤੇ ਗੁਰ ਪ੍ਰਸਾਦਿ ਹੀ
ਸ਼੍ਰੀ ਗੁਰੂ ਗ੍ਰੰਥ ਸਹਿਬ ਦੀ ਸੰਪ੍ਰਦਾ ਹੈ ।
ਜਿਸ ਵਿਚ ਗੁਰਬਾਣੀ ਦਾ ਖਜਾਨਾ ਵੀ
ਨਾਮ ਵਿਚ ਹੀ ਪਾਇਆ ਗਿਆ ਹੈ ।

ਸਚਿ ਖੰਡ ਪੰਹੁਚਣ ਲਈ
ਕ੍ਰਮ ਖੰਡ ਹੀ ਜਰੂਰੀ ਪੌੜੀ ਹੈ,
ਜੋ ਬਖਸ਼ਿਸ਼ ਦੀ ਪ੍ਰਤੀਕ ਹੈ ।
ਇਸ ਵਾਸਤੇ , ੧ੳ ਸਤਿਨਾਮੁ ਕਰਤਾ ਪੁਰਖੁ
ਗੁਰਪ੍ਰਸਾਦਿ ਹੀ ਮਾਨਸ ਜਨਮ ਦੀ
ਪਰਮ ਗਤੀ ਲਈ ਉਸਦੇ

ਜਨਮ ਤੋਂ ਅੰਤ ਤੀਕ ਹੈ ।
ਐਸਾ ਪ੍ਰਭੁ ਤਿਆਗਿ ਅਵਰ ਕਤ ਲਾਗਹੁ ।।
ਗੁਰਪ੍ਰਸਾਦਿ ਨਾਨਕ ਮਨਿ ਜਾਗਹੁ ।।
ਗਉੜੀ ਸੁਖਮਨੀ (੨੭੦)

# ਨਾਮੁ

ਭਗਤੀ ਲਹਿਰ ਦੇ ਧਾਰਮਿਕ ਸਹਿਤ
ਵਿਚ ਸਰਬ ਵਿਆਪਕ ਪ੍ਰਮਾਤਮਾ ਲਈ
ਨਾਮ ਸ਼ਬਦ ਦਾ ਹੀ ਪ੍ਰਯੋਗ ਕੀਤਾ ਗਿਆ ਹੈ।

ਸੋ , ਇਹ ਇਕ ਸ਼ਬਦੀ ਨਾਮ ਨਹੀ ਹੈ ,
ਇਹ ਤਾਂ ਪ੍ਰਭੂ ਦੇ ਨਿਰਾਕਾਰ ਸਰੂਪ ਦਾ
ਚਿਤ੍ਰਣ ਰੂਪ ਬਿਆਨ ਕੀਤਾ ਗਿਆ ਹੈ ।

ਪੁਰਾਤਨ ਅਤੇ ਵਰਤਨਮਾਨ ਸੰਤਾਂ ਦਾ
ਇਹ ਗਿਆਨ ਮਾਰਗ ਹੈ ,
ਕਿ ਪ੍ਰਮਾਤਮਾਂ ਨੇ , ਇਕ ਤੋਂ ਅਨੇਕ ਹੋਣ ਲਈ ,
ਸ਼੍ਰਿਸ਼ਟੀ ਦਾ ਚੱਕਰ ਚਲਾਇਆ ਹੈ ।

ਅਤੇ ਇਸ ਅਨੰਤ ਸਿਸਟਮ ਦੇ
ਵਿਸ਼ਾਲ ਪ੍ਰਸਾਰਣ ਵਿਚ
ਰੱਬੀ ਇੱਛਾ ਦਾ ਹੁਕਮ ਹੀ
ਨਾਮ ਫੁਰਮਾਇਆ ਹੇ ।

ਕੀਤਾ ਪਸਾਉ ਏਕੋ ਕਵਾਉ ।।
ਤਿਸ ਤੇ ਹੋਇ ਲਖ ਦਰੀਆਉ
(ਜਪੁਜੀ ਸਹਿਬ)

ਬਸ ਇਕ ਪਲ ਵਿਚ ਹੀ ,
ਹੇਠਾਂ ਉਤੇ , ਅੰਦਰ ਬਾਹਰ
ਕਰਮ ਬੱਧ ਸ਼੍ਰਿਸ਼ਟੀ ਦਾ
ਆਰੰਭ ਹੋ ਗਿਆ ।

ਲਖਾਂ ਪਰਬਤਾਂ ਵਿਚੋਂ
ਲਖਾਂ ਦਰਿਆ ਚਲ ਪਏ ਅਤੇ
ਸਮਾਉ ਲਈ ਸਮੁੰਦਰ ਦਾ
ਪ੍ਰਬੰਧ ਹੋ ਗਿਆ ।

ਚੁਰਾਸੀ ਲਖ ਜੂਨਾਂ ,ਜਪ ਤਪ
ਅਤੇ ਪਾਪਾਂ ਪੁੰਨਾਂ ਦੇ ਹਿਸਾਬ ਸ਼ੁਰੂ ਹੋ ਗਏ
ਅਨਗਿਣਤ ਧਰਤੀਆਂ ਅਤੇ
ਜਲ ਥਲ ਵਿਚ ,ਜੀਵਾਂ ਦਾ ਵਾਸ ਹੋ ਗਿਆ ।

ਅਨਗਿਣਤ ਆਕਾਸ਼ਾਂ ਅਤੇ ਪਾਤਾਲਾਂ ਵਿਚ
ਜੰਮਣਾ, ਮਰਣਾ ਨਰਕ-ਸੁਰਗ ,
ਅਤੇ ਮਨੁੱਖ ਦੀ ਗਤੀ ਲਈ ,
ਨਾਮ ਦਾ ਪ੍ਰਕਾਸ਼ ਹੋ ਗਿਆ ।

ਸ੍ਰੀ ਗੁਰੂ ਨਾਨਕ ਸਹਿਬ ਜੀ ਨੇ ,
ਪਸਾਉ ਕਵਾਉ , ਹੁਕਮ ਅਤੇ ਨਾਮ
ਸ਼ਬਦ , ਇਨ੍ਹਾਂ ਸ਼ਬਦਾਂ ਨੂ
ਪ੍ਰਮਾਤਮਾ ਨਾਲ ਹੀ ਜੋੜਿਆ ਹੈ ।

ਕਿਉਂਕਿ ਅਪਣੇ ਹੀ ਰਚੇ ਹੋਇ
ਸੰਸਾਰ ਵਿਚ , ਉਹ ,ਗੁਪਤ ਰੂਪ ਵਿਚ ਮੌਜੂਦ ਹੈ ,
ਇਸ ਲਈ , ਉਸ ਦੀ ਖੋਜ ਅਤੇ ਦਰਸ਼ਨਾਂ ਲਈ ,
ਉਸਦੇ ਸੰਤਾਂ ਭਗਤਾਂ ਨੇ , ਨਾਮ ਨੂ ਹੀ ਲੋੜਿਆ ਹੈ ।

ਸਤਿ ਸੰਗਤਿ ਕੈਸੀ ਜਾਣੀਐ
ਜਿਥੈ ਏਕੋ ਨਾਮ ਵਖਾਣੀਐ ।।
ਏਕੋ ਨਾਮੁ ਹੁਕਮੁ ਹੈ , ਨਾਨਕ
ਸਤਿਗੁਰ ਦੀਆ ਬੁਝਾਇ ਜੀਉ ।।

ਮਲਾਰ ਮਹਲਾ ੧।।(੧੨੭੫)

ਜਦੋਂ ਜਗਿਆਸੂ ਨੂ ਉਸਦੇ ,
ਹੁਕਮ ਦੀ ਪਹਿਚਾਨ ਹੋ ਜਾਂਦੀ ਹੈ ,
ਤਾਂ ਉਸਦੇ ਅੰਦਰੋ ਉਸਦੀ
ਹਉਮੈ ਮਿਟ ਜਾਂਦੀ ਹੈ ।

ਇਸ ਲਈ ਗੁਰੂ ਸਹਿਬ ਜੀ ,
ਸਰਬ ਰੋਗ ਦਾ ਅਉਖਦੁ ਨਾਮੁ ਕਹਿ ਕੇ
ਜਪਣ ਦਾ ਆਦੇਸ਼ ਦੌਂਦੇ ਹਨ
ਜਿਸ ਨਾਲ ਤ੍ਰਿਸ਼ਨਾ ਬੁਝ ਜਾਂਦੀ ਹੈ ।

ਅੰਮ੍ਰਿਤ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ
ਪਉੜੀ (ਗਉੜੀ ਕੀ ਵਾਰ) (੩੧੮)

ਸਰਬ ਰੋਗ ਕਾ ਅਉਖਦੁ ਨਾਮੁ ।।
ਕਲਿਆਣ ਰੂਪ ਮੰਗਲ ਗੁਣ ਗਾਮ।।
(ਸੁਖਮਨੀ ਸਹਿਬ)

# ਫਰੇਸ਼ਤਾ

ਸਾਮੀ ਨਿਸ਼ਚੇ ਅਨੁਸਾਰ , ਚਾਰ ਪ੍ਰਕਾਰ ਦੇ
ਫਰਿਸ਼ਤਿਆਂ ਦੀ ਵਖਿਆਨਤਾ ਕੀਤੀ ਜਾਂਦੀ ਹੈ ,
ਹਿੰਦੂ ਮਤ ਵਿਚ ਜਿਵੇਂ ਦੇਵਤੇ ਪੂਜੇ ਜਾਂਦੇ ਹਨ
ਇਸੇ ਤਰ੍ਹਾਂ ਇਹਨਾਂ ਦੀ ਵੀ ਮਾਨਤਾ ਕੀਤੀ ਜਾਂਦੀ ਹੈ।

ਇਹਨਾ ਦੇ ਆਗਮਨ ਤੇ
ਮਨੁੱਖ, ਅਤੀ ਭੈ ਭੀਤ ਹੁੰਦਾ ਹੈ,
ਅਤੇ ਇਹਨਾ ਦੇ ਅੰਦਰ ਵੀ
ਬੁੱਝਣਹਾਰੀ ਜੋਤ ਜਗਦੀ ਹੈ ।

ਇਹ ਖਿਆਲ ਹੈ
ਕਿ ਇਹਨਾਂ ਨੂ ਭੁਖ ਤ੍ਰੇਹ
ਅਤੇ ਗਰਮੀ ਸਰਦੀ ਵੀ
ਮਨੁੱਖਾਂ ਵਾਂਗ ਨਹੀ ਲਗਦੀ ਹੈ ।

ਇਸਲਾਮੀ ਕਿਤਾਬਾਂ ਵਿਚ
ਫਰਿਸ਼ਤਿਆਂ ਦੀ ਗਿਣਤੀ
ਸਵਾ ਲਖ ਤੱਕ ਵੀ
ਦਸੀ ਜਾਂਦੀ ਹੈ ।

ਲੇਕਿਨ ਹਿੰਦੂ ਸ਼ਾਸ਼ਤ੍ਰਾਂ ਅਨੁਸਾਰ ,
ਮੁਖ ਗਿਣਤੀ , ਚਾਰ ਤੱਕ ਹੀ
ਦੱਸੀ ਜਾਂਦੀ ਹੈ ।

ਜ਼ਿਬਰਾਈਲ , ਇਹ ਸੰਤਾਂ
ਮਹਾਂ ਪੁਰਸ਼ਾਂ ਨੂ , ਜਾ ਕੇ
ਰੱਬੀ ਸੱਦਾ ਸੁਣਾਂਦਾ ਹੈ ।

ਮਲਕਾਈਲ , ਇਹ ਪਾਪੀਆਂ ਨੂ
ਸੰਗਲਾਂ ਨਾਲ ਬੰਨ ਕੇ
ਮਾਰਦਾ ਕੁੱਟਦਾ ਲਿਜਾਂਦਾ ਹੈ ।

ਇਸਰਾਈਲ ,ਕਿਆਮਤ ਦੇ ਸਮੇਂ
ਇਸ ਦੇ ਡਫਲੀ ਵਜਾਵਣ ਨਾਲ ,
ਅਤੀ ਪਾਪੀ ਮਨੁਖਾਂ ਲਈ ,
ਧਰਤੀ ਤੇ ਪ੍ਰਲਯ ਆ ਜਾਂਦੀ ਹੈ ।

ਇਜ਼ਰਾਈਲ, ਜਾਨ ਕੱਢਣ ਵੇਲੇ
ਇਸ ਦੀ ਭਿਆਨਕ ਸ਼ਕਲ
ਇਕ ਤੌਂ ਅਨੇਕ ਹੋ ਜਾਂਦੀ ਹੈ ।

ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ ।।
ਗਉੜੀ ਕੀ ਵਾਰ ਮ: ੫ ।।(੩੧੫)
ਅਜਰਾਈਲ ਫਰੇਸਤਾ ਹੋਸੀ ਆਇ ਤਈ ।।
ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ ।।
ਵਾਰ ਰਾਮਕਲੀ ਮਹਲਾ ੧ ।।(੯੫੩)
ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ।।
ਸਲੋਕ ਫਰੀਦ ਜੀ ।।੧੦੦ ।।

ਇਹ ਚਾਰੇ ਫਰਿਸ਼ਤੇ ਆਕਾਰ ਸਮੇਟਣ ਦਾ ਕੰਮ
ਧਰਮ ਰਾਜ ਦੇ ਹੁਕਮ ਅਨੁਸਾਰ ਕਰਦੇ ਹਨ।
ਅਤੇ ਅੰਤ ਸਮੇਂ ਇਹ ਪਾਪੀਆਂ ਦਾ ਬੁਰਾ ਹਾਲ
ਤੇ ਧਰਮੀਆਂ ਦਾ ਸਤਿਕਾਰ ਕਰਦੇ ਹਨ।

ਕਬੀਰ ਜਮ ਕਾ ਠੇਂਗਾ ਬੁਰਾ ਹੈ
ਓਹ ਨਹੀ ਸਹਿਆ ਜਾਇ ॥
ਏਕੁ ਜੁ ਸਾਧੂ ਮੋੁਹਿ ਮਿਲਿਆ
ਤਿਨਿ ਲੀਆ ਅੰਚਲਿ ਲਾਇ ॥੭੮॥

ਧਰਮ ਰਾਜ ਵੀ ਪ੍ਰਮਾਤਮਾ ਦੇ ਹੁਕਮ ਅਨੁਸਾਰ ਹੀ ਜੀਵ ਦੇ ਪਾਪਾਂ ਪੁੰਨਾਂ ਦਾ ਨਿਆਂ ਕਰਦਾ ਰਹਿੰਦਾ ਹੈ।ਕਰਮ ਬੱਧ ਸ਼੍ਰਿਸ਼ਟੀ ਵਿਚ ਧਰਮ ਰਾਜ ਦੇ ਸਿਰ ਤੇ ਵੀ ਮੌਤ ਦਾ ਭੈ ਬਣਿਆਂ ਰਹਿੰਦਾ ਹੈ।

ਭੈ ਵਿਚ ਇੰਦੁ ਭਿਰੈ ਸਿਰ ਭਾਰਿ ॥
ਭੈ ਵਿਚਿ ਰਾਜਾ ਧਰਮ ਦੁਆਰੁ

(ਆਸਾ ਦੀ ਵਾਰ)

# ਪੰਚ ਸ਼ਬਦ

ਅਤੀ ਅਨੰਦਿਤ ਅਨਹਦ ਦੀ ਧੁਨੀ ,
ਜਿਸ ਨੂ ਮਿਲ ਕੇ ਪੰਜ ਵਾਜੇ ਅਲਾਪਦੇ ਹਨ ।
ਤੰਤ , ਤਾਰ , ਵ੍ਰਿਤ , ਘਨ ਅਤੇ ਨਾਦ
ਇਨ੍ਹਾ ਪੰਜਾਂ ਦੀ ਆਵਾਜ ਨੂ ਸ਼ਬਦ ਆਖਦੇ ਹਨ

ਪੰਜ ਮੁਖ ਵਾਜੇ ਅਤੇ ਉਨ੍ਹਾਂ ਦੀਆਂ ਅਨੇਕ
ਕਿਸਮਾਂ ਦੀ ਬਣਤਰ ਵਿਚੋਂ
ਪੈਦਾ ਹੋਈ ਆਵਾਜ਼ ਨੂ
ਪੰਚ ਸ਼ਬਦ ਕਹਿੰਦੇ ਹਨ ।

ਸੰਤ ਗੁਰੂ ਅਤੇ ਭਗਤ
ਇਸ ਕੁਦਰਤੀ ਸੰਗੀਤ ਨੂ
ਅਨਾਹਦ ਰਾਗ ਜਾਂ
ਅਨਹਦ ਸ਼ਬਦ ਵੀ ਕਹਿੰਦੇ ਹਨ ।

(1) ਤੰਤ , ਚਮੜੇ ਦੀਆਂ ਤਾਰਾਂ ਵਾਲੇ ਸਾਜ ,
ਸਾਰੰਗੀ , ਰਬਾਬ , ਤਾਊਸ ਅਤੇ ਲਹਿਰਾ ।

(2) ਤਾਰ, ਲੋਹੇ ਜਾਂ ਤਾਂਬੇ ਦੀਆ ਤਾਰਾਂ ਵਾਲੇ ਸਾਜ।
ਸਿਤਾਰ , ਗਿਟਾਰ ਅਤੇ ਵਾਇਲਨ ਵਗੈਰਾ ।

(3) ਵ੍ਰਿਤ ,ਚਮੜੇ ਨਾਲ ਮੜ੍ਹੇ ਹੋਇ ਸਾਜ ।
ਢੋਲ , ਨਗਾਰਾ ਅਤੇ ਤਬਲਾ ਵਗੈਰਾ ।

(4) ਘਨ , ਧਾਤਾਂ ਜਾਂ ਮਿਟੀ ਦੇ ਬਣੇ , ਸਾਜ ।
ਘੜਾ ,ਘੜਿਆਲ , ਕੈਸੀਆਂ ਜਾਂ ਚਿਮਟੇ ਵਗੈਰਾ ।



(5) ਨਾਦ , ਫੂਕ ਮਾਰ ਕੇ ਵਜੌਣ ਵਾਲੇ ਸਾਜ ।
ਵੀਣਾ , ਬੰਸਰੀ , ਬੀਨ ਅਤੇ ਸੰਖ ਵਗੈਰਾ ।

ਵਾਜੇ ਨਾਦ ਅਨੇਕ ਅਸੰਖਾ
ਕੇਤੇ ਵਾਵਣ ਹਾਰੇ ।।
ਪਉੜੀ (੨੭) ਜਪੁਜੀ ਸਹਿਬ

ਪੰਚੇ ਸਬਦ ਅਨਾਹਦ ਬਾਜੇ
ਛੇ ਸਾਰੰਗ ਪਾਨੀ ।
(ਆਰਤੀ , ਕਬੀਰ ਜੀ )

ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ।।
ਰਾਮ ਕਲੀ ਮਹਲਾ ੩ ਅਨੰਦ (੯੧੭)

ਅਨਦਿਨ ਮੇਲੁ ਭਇਆ ਮਨੁ ਮਾਨਿਆ
ਘਰ ਮੰਦਰ ਸੋਹਾਇ ।।
ਪੰਚ ਸਬਦ ਧੁਨਿ ਅਨਹਦ ਵਾਜੇ
ਹਮ ਘਰਿ ਸਾਜਨ ਆਇ ।।
ਸੂਹੀ ਮਹਲਾ ੧ ।। (੭੬੪)

ਭਗਤ ਬਾਣੀ ਅਤੇ ਗੁਰਬਾਣੀ ਵਿਚ
ਇਸਦੇ ਪ੍ਰਗਟਾਵੇ ਦਾ ਸੰਕੇਤ ,
ਅਤਿਅੰਤ ਖੁਸ਼ੀ ਅਤੇ
ਅਨੰਦ ਦਾ ਪ੍ਰਤੀਕ ਹੁੰਦਾ ਹੈ।

ਅਨਹਦ ਧੁਨੀ ਦਾ ਸੰਗੀਤ, ਮਨ ਨੂ ਅਪਣੇ ਵਿਚ ਲੀਨ , ਕਰ ਲੈਂਦਾ ਹੈ ਅਤੇ ਪ੍ਰਮਾਤਮਾ ਨਾਲ ਮੇਲ ਹੁੰਦਾ ਹੈ ।

## ਬ੍ਰਹਮੰਡ

ਬ੍ਰਹਮੰਡ ਦਾ ਅਰਥ ਹੈ , ਬ੍ਰੰਮ੍ਹ ਦਾ ਅੰਡਾ
ਅਰਥਾਤ - ਗੋਲਾਕਾਰ ਧਰਤੀ ਦਾ ਆਕਾਰ ।

ਜਿਸ ਵਿਚ ਚੌਥਾ ਹਿਸਾ ਖੁਸ਼ਕ ਧਰਤੀ ਹੈ
ਅਤੇ ਤਿਨ ਹਿਸੇ ਸਮੁੰਦਰ ਦਾ ਆਕਾਰ ।

ਇਸ ਦਾ ਕੁਲ ਰਕਬਾ ਉਂਨੀ ਕਰੋੜ ਸੱਤਰ ਲਖ
ਵਰਗ ਮੀਲ ਨਾਪਿਆ ਗਿਆ ਹੈ ।

ਜਿਸ ਦੇ ਚੌਥੇ ਭਾਗ ਵਿਚ ਸੱਤ ਦੀਪਾਂ
ਅਤੇ ਤਿੰਨਾਂ ਭਾਗਾਂ ਵਿਚ ਸੱਤ
ਸਮੁੰਦਰਾਂ ਨੂ ਥਾਪਿਆ ਗਿਆ ਹੈ

ਇਹ ਧਰਤੀ ਦਾ ਗੋਲਾ ,
ਸੂਰਜ ਦੁਆਲੇ ਇਕ ਸਾਲ ਵਿਚ, ਅਤੇ
ਅਪਣਾ ਗੇੜਾ ਚੌਬੀ ਘੰਟਿਆਂ ਵਿਚ
ਇਕ ਚੱਕਰ ਪੂਰਾ ਕਰਦਾ ਹੈ ।

ਚੰਦ੍ਰਮਾਂ ਧਰਤੀ ਦੁਆਲੇ ,
ਸਤਾਈ ਦਿਨ, ਸੱਤ ਘੰਟੇ
ਤਰਤਾਲੀ ਮਿੰਟ ਅਤੇ ਸੰਤਾਲੀ ਸੈਕਿੰਡ
ਵਿਚ ਇਕ ਚਕ੍ਰ ਪੂਰਾ ਕਰਦਾ ਹੈ ।

ਜੰਬੂ , ਪਲਖ , ਸ਼ਾਲਮਲੀ , ਕੁਸ਼ੂ , ਕੌਂਚ , ਸ਼ਾਕ ਅਤੇ ਪੁਸ਼ਕਰ , ਇਹ ਸੱਤ ਦੀਪ ਦੱਸੇ ਜਾਂਦੇ ਹਨ ।

ਅੰਧ ਮਹਾਂਸਾਗਰ , ਸ਼ਾਤ ਮਹਾ ਸਾਗਰ ਵਗੈਰਾ ਸੱਤ ਸਮੁੰਦਰ ਦੱਸੇ ਜਾਂਦੇ ਹਨ ।

ਨਵੇਂ ਭੂ ਵਿਗਿਆਨੀ , ਇਸ ਦੇ ਸੱਤ ਦੀਪ , ਬਰਫਾਨੀ ਹਿਸਾ, ਓਸ਼ੀਲੀਆ, ਉਤਰੀ ਅਮ੍ਰੀਕਾ, ਦੱਖਣੀ ਅਮ੍ਰੀਕਾ ਏਸ਼ੀਆ , ਯੂਰਪ ਅਤੇ ਅਫਰੀਕਾ ਦੱਸਦੇ ਹਨ ।

ਜਿਸਦੇ ਬੈਤਾਲੀ ਲਖ ਜੀਵ ਜੰਤੂ ਖੁਸ਼ਕ ਭਾਗ ਵਿਚ ਅਤੇ ਬੈਤਾਲੀ ਲਖ , ਸਮੁੰਦਰੀ ਭਾਗਾਂ ਵਿਚ ਵਸਦੇ ਹਨ ।

ਬ੍ਰਮੰਡ ਤੋਂ ਅੱਗੇ , ਪਾਰਬ੍ਰਹਮ ਜਾਂ ਸਚਿ ਖੰਡ ਹੈ। ਜਿਸ ਨੂ ਅਮਰ ਦੇਸ਼ ਜਾਂ ਮੁਕਤੀ ਦਾ ਘਰ ਆਖਿਆ ਗਿਆ ਹੈ ।

ਇਸ ਤਰ੍ਹਾਂ ਆਕਾਸ਼ ਵਿਚ ਘੁੰਮ ਰਹੇ ਗ੍ਰੈਹਾਂ ਨੂ ਜੰਮਣ ਮਰਨ ਦਾ ਦੇਸ਼, ਪ੍ਰਿਥਵੀ ਜਾਂ ਬ੍ਰਹਮੰਡ ਆਖਿਆ ਗਿਆ ਹੈ ।

ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ
ਸਰਬ ਜੀਆ ਕਾ ਦਾਤਾ ਰੇ ॥

ਸੋਰਠਿ ਮਹਲਾ ੫ ॥(੬੧੨)

# ਦਸਵਾਂ ਦੁਆਰ

ਇਕ ਆਕਾਸ਼ ਸ਼ਰੀਰ ਦੇ ਬਾਹਰ ਹੈ,
ਅਤੇ ਇਕ ਆਕਾਸ਼ ਸ਼ਰੀਰ ਦੇ ਅੰਦਰ ਹੈ ।

ਸੋਚ ਦਾ ਸੁੰਨ ਆਕਾਰ ਹੀ ਦਸਵਾਂ ਦੁਆਰ
ਜਾਂ ਪਰਮਾਤਮਾ ਦਾ ਮੰਦਿਰ ਹੈ ।

ਸੋਚ ਦਾ ਦੂਜਾ ਨਾਮ ਖਿਆਲ ਹੈ,
ਜੋ ਇੰਦ੍ਰੀਆਂ ਦੀ ਚੇਤਨਾ ਤੋਂ ਪਰਗਟ ਹੁੰਦਾ ਹੈ ।

ਅਤੇ ਖਿਆਲ ਦਾ ਦੂਜਾ ਰੂਪ ਮਨ ਹੈ,
ਜੋ ਸਦੈਵ ਇੰਦ੍ਰੀਆਂ ਦੇ ਭੋਗਾਂ ਵਿਚ ਹੀ ਭਟਕਦਾ ਹੈ ।

ਸਿਮਰਨ ਹੀ ਇਸ ਨੂ ਰੋਕ ਸਕਦਾ ਹੈ
ਅਤੇ ਨਾਮ ਜਪਣ ਨਾਲ ਹੀ ਇਹ ਅਟਕਦਾ ਹੈ ।

ਬਾਹਰਲੇ ਆਕਾਸ਼ ਵਿਚ ਜਦ ਤਕ
ਚੰਦ ਸੂਰਜ ਚਲਦੇ ਰਹਿਣਗੇ ।

ਤਦ ਤਕ ਆਕਾਸ਼ ਵਿਚ ਸੁੰਨ ਨਹੀ ਹੋਵੇਗੀ
ਅਤੇ ਸੋਚਾਂ ਦੇ ਕਾਰਨ ਬਣਦੇ ਰਹਿਣਗੇ ।

ਜਦੋਂ ਰੱਬੀ ਹੁਕਮ ਅਨੁਸਾਰ
ਆਕਾਸ਼ ਵਿਚੋ ਹਰ ਆਕਾਰ ਮਿਟ ਜਾਵੇਗਾ
ਤਾਂ ਫਿਰ ਆਕਾਸ਼ ਦੀ ਤਰ੍ਹਾਂ ਦਸਵਾਂ ਦੁਆਰ
ਜਾਂ ਉਸਦਾ ਘਰ ਕਹਿਲਾਏਗਾ ।

ਏਸੇ ਤਰ੍ਹਾਂ ਜਦੋਂ ਤੱਕ ਸ਼ਰੀਰ ਜਾਂ ਮਨ ਵਿਚੋਂ
ਮਨ ਦੇ ਤਰੰਗ ਉਠਦੇ ਰਹਿਣਗੇ ।
ਤਦ ਤੱਕ ਇਹ ਜੰਮਣ ਮਰਨ ਵਿਚ
ਫਸਿਆ ਰਹੇਗਾ ਅਤੇ
ਦੁਖ ਸੁਖ ਬਣੇ ਰਹਿਣਗੇ।

ਜਦੋਂ ਗੁਰ ਪ੍ਰਸਾਦੀ ਨਾਮ ਨਾਲ ਇਹ ਮਨ
ਸੋਚਾਂ ਖਿਆਲਾਂ ਤੋਂ ਰੁਕ ਜਾਂਦਾ ਹੈ ,
ਤਾਂ ਸੁੰਨ ਹੋ ਕੇ ਦਸਵੇਂ ਆਕਾਸ਼ ਵਿਚ
ਲਯ ਹੋ ਜਾਂਦਾ ਹੈ ਅਤੇ
ਜੰਮਣਾ ਮਰਨਾ ਮੁੱਕ ਜਾਂਦਾ ਹੈ ।

ਜਦ ਤੱਕ ਆਕਾਸ਼ ਵਿਚ ਆਕਾਰ ਦਾ
ਬਣਨਾ ਮਿਟਣਾ ਚਲਦਾ ਰਹਿੰਦਾ ਹੈ
ਤਦ ਤੱਕ ਉਹ ਬ੍ਰਹਿਮੰਡ ਕਹਿਲਾਂਦਾ ਹੈ

ਜਦੋਂ ਕੋਈ ਆਕਾਰ ਰੂਪ ਵਸਤੂ ਨਹੀਂ ਰਹਿੰਦੀ,
ਤਾਂ ਆਕਾਸ਼ ਹੀ ਸੁੰਨ ਸਮਾਧੀ ਦਾ ਦੇਸ਼
ਜਾਂ ਸਚਿ ਖੰਡ, ਰਹਿ ਜਾਂਦਾ ਹੈ ।

ਆਕਾਸ਼ ਦਾ ਅਰਥ ਹੈ ਖਾਲੀ ਥਾਂ ,
ਅਤੇ ਖਾਲੀ ਥਾਂ ਵਿਚ ਸਦਾ ਸੁੰਨ ਰਹਿੰਦੀ ਹੈ ।
ਗੁਰੂ ਕਿਰਪਾ ਨਾਲ ਮਨ ਸੁੰਨ ਹੋ ਕੇ
ਸੁੰਨ ਵਿਚ ਲਯ ਹੋ ਜਾਂਦਾ ਹੈ
ਅਤੇ ਆਤਮਾ ਆਕਾਰ ਤੋ ਮੁਕਤ ਹੋ ਜਾਂਦੀ ਹੈ ।

ਉਸਦੇ ਹੁਕਮ ਨਾਲ ਹੀ (ਸੁੰਨ) ਖਾਲੀ ਜਗ੍ਹਾ ਬਣਦੀ ਹੈ ,
ਉਸਦੇ ਹੁਕਮ ਨਾਲ ਹੀ ਆਕਾਰ ਦੀ ਘੜਤ ਘੜੀ ਜਾਂਦੀ ਹੈ
ਉਸਦਾ ਹੁਕਮ ਹੀ ਸ੍ਰਿਸ਼ਟੀ ਦਾ ਅਰੰਭ ਅਖਵੌਂਦਾ ਹੈ
ਅਤੇ ਉਸਦੀ ਸੁੰਨ ਵਿਚ ਹੀ ਮੁਕਤੀ ਮਿਲ ਜਾਂਦੀ ਹੈ ।

ਦਸਵੇਂ ਦੁਆਰ ਜਾਂ ਦਸਵੇਂ ਆਕਾਸ਼ ਵਿਚ
ਸੁੰਨਤਾ ਦੇ ਕਣ ਹੀ ਅਨਹਦ ਦੀ ਧੁਨੀ ਅਲਾਪਦੇ ਹਨ
ਜਿਸ ਵਿਚ ਜਯੋਤੀ ਪ੍ਰਕਾਸ਼ਮਾਨ ਹੁੰਦੀ ਹੈ ਅਤੇ
ਉਸਦੇ ਧਿਆਤਾ, ਉਸਦਾ ਹੀ ਰੂਪ ਜਾਪਦੇ ਹਨ ।

ਜਿਵੇਂ ਧਰਤੀ ਨੌਂ ਗ੍ਰੈਹਾਂ ਤੇ ਆਧਾਰਤ ਹੈ ।
ਤਿਵੇਂ ਕਾਇਆ ਵੀ , ਨੌਂ ਦਰਵਾਜ਼ਿਆਂ ਤੇ ਅਧਾਰਤ ਹੈ ।
ਜਿਵੇਂ ਧਰਤੀ ਅਤੇ ਨੌਂ ਗ੍ਰੈਹਾਂ ਅਗੇ , ਦਸਵਾਂ ਆਕਾਸ਼ ਹੈ,
ਤਿਵੇਂ ਮਨੁੱਖ ਸ਼ਰੀਰ ਦੇ ਨੌਂ ਦਰਵਾਜ਼ਿਆਂ ਪਾਰ ਹੀ
ਪਾਰਬ੍ਰਹਮ ਦਾ ਨਿਵਾਸ ਹੈ , ਅਥਵਾ ਦਸਵਾਂ ਆਕਾਸ਼ ਹੈ ।

# ਅਨਾਹਦ ਸ਼ਬਦ

ਦੋ ਜਾਂ ਦੋ ਤੋਂ ਵਧ ਚੀਜ਼ਾ ਦੇ ਆਪਸ ਵਿਚ
ਟਕਰੌਣ ਨਾਲ ਜਾਂ ਟੰਕਾਰ ਕਰਨ ਨਾਲ
ਉਸ ਵਿਚੋਂ ਜੋ ਆਵਾਜ ਪੈਦਾ ਹੁੰਦੀ ਹੈ,
ਉਹ ਆਹਤ ਨਾਦ ਕਹਿਲਾਂਦੀ ਹੈ ।

ਜੋ ਬਿਨਾਂ ਕਿਸੇ ਚੀਜ ਦੇ
ਟਕਰੌਣ ਤੋਂ ਪੈਦਾ ਹੋਵੇ,ਉਹ
ਅਨਾਹਤ ਨਾਦ ਕਹਿਲੌਂਦੀ ਹੈ ।

ਮੂਲਾਧਾਰ , ਸਵਾਧਿਸ਼ਠਾਨ, ਮਣੀ ਪੂਰ,
ਵਿਸ਼ੁਧ ਅਤੇ ਆਗਿਆ ਇਹ ਛੇ ਚੱਕ੍ਰ
ਅੰਦਰ ਹੁੰਦੇ ਆਖਦੇ ਹਨ ।

ਜਦੋਂ ਸਵਾਸ ਪੰਜ ਚੱਕ੍ਰਾਂ ਨੂ ਭੇਦਦਾ ਹੋਇਆ
ਅਨਾਹਤ ਚੱਕ੍ਰ ਵਿਚ ਪਹੁੰਚਦਾ ਹੈ,
ਤਾਂ ਬਹੱਤਰ ਹਜਾਰ ਨਾੜੀਆ ਦੇ
ਸੁਰ ਜਾਗਦੇ ਹਨ ।

ਜਦੋਂ ਕੁੰਡਲਨੀ ਸੁਖਮਨਾ ਨਾੜੀ ਤੋਂ
ਉਪਰ ਉਠਦੀ ਹੈ ਤਾਂ ਉਸ ਵਿਚੋਂ
ਇਕ ਆਵਾਜ਼ ਪੈਦਾ ਹੁੰਦੀ ਹੈ ।

ਜੋ ਪ੍ਰਾਣਾਯਾਮ ਦੁਆਰਾ,
ਸਾਧਕ ਨੂ ਹੀ ਸੰਗੀਤ ਦੇ ਰੂਪ
ਵਿਚ ਸੁਣਾਈ ਦੇਂਦੀ ਹੈ ।

ਕੁੰਡਲਨੀ ਸੁਰਝੀ ਸਤਸੰਗਤਿ
ਪਰਮਾ ਨੰਦ ਗੁਰੂ ਮੁਖਿ ਮਚਾ ।ा

ਸਵਈਏ ਮਹਲੇ ਚਉਥੇ ਕੇ ੪ ।।(੬੧੨)

ਜਦੋਂ ਕੁੰਡਲਨੀ ਸਵਾਸ ਨੂ
ਅਨਾਹਦ ਚੱਕ੍ਰ ਵਿਚ ਖਿਚਦੀ ਹੈ,
ਤਾਂ ਸਰੀਰ ਅੰਦਰ ਬਹੱਤਰ ਹਜਾਰ ਨਾੜੀਆ
ਦਾ ਕੰਪਨ ਹੀ ਅਨਹਦ ਦੀ ਧੁਨੀ ਬਣ ਜਾਂਦਾ ਹੈ ।

ਹਠ ਯੋਗ ਅਨੁਸਾਰ, ਜਦ ਤਕ
ਅਨਹਦ ਸ਼ਬਦ ਸੁਣਦਾ ਰਹਿੰਦਾ ਹੈ
ਉਦੋਂ ਤੱਕ ਆਕਾਸ਼ ਦਾ
ਸੰਕਲਪ ਬਣਿਆ ਰਹਿੰਦਾ ਹੈ ।

ਨਾੜੀਆਂ ਦੀ ਰਗੜ ਤੋਂ ਪੈਦਾ ਹੋਈ
ਆਵਾਜ਼ , ਸਮੁੰਦਰੀ ਸ਼ੋਰ ਅਤੇ ਬਦਲਾਂ ਦੀ
ਗੜ ਗੜਾਹਟ ਵਰਗੀ ਹੁੰਦੀ ਹੈ ।

ਫੇਰ ਸੰਖ ਅਤੇ ਘੰਟਿਆਂ
ਦੀ ਤਰ੍ਹਾਂ ਗੂੰਜਦੀ ਹੋਈ
ਬੰਸਰੀ ਅਤੇ ਬੀਣਾ ਵਾਂਗ ਸੁਣਾਈ ਦੇਂਦੀ ਹੈ ।

ਅਨਾਹਦ ਸ਼ਬਦ, ਆਤਮਕ ਸ਼ਕਤੀ ਹੈ,
ਅਤੇ ਪਾਰਬ੍ਰਹਮ ਪ੍ਰਮਾਤਮਾ ਸ਼ਬਦ ਤੋ ਰਹਿਤ ਹੈ ।

ਸ਼ਬਦ ਤੱਤਾਂ ਦੀ ਹੋਂਦ ਤੋਂ ਪੈਦਾ ਹੁੰਦਾ ਹੈ,
ਅਤੇ ਨਿਰਾਕਾਰ ਵਾਹਿਗੁਰੂ ਤੱਤਾਂ ਤੋਂ ਰਹਿਤ ਹੈ।

ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ॥
ਪਾਰਬ੍ਰਹਮ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ॥

ਮਹਲਾ ੩ ਅਨੰਦੁ (੯੨੨)

ਅਨਦੁ - ਅਨਹਦ ॥ ਵਿਸੂਰੇ - ਝੋਰੇ ॥
ਮਨੋਰਥਾਂ ਦੀ ਪੂਰਤੀ ਲਈ ਅਨਹਦ ਦੀ ਧੁਨੀ ਸੁਣੋ ।
ਮਨੁੱਖ ਹੋਣ ਕਰਕੇ, ਵਡਿਆਂ ਭਾਗਾਂ ਵਾਲੇ ਹੋ।

ਅਨਹਦ ਬਾਣੀ ਸੁਣਦਿਆਂ ਹੀ ਪਾਰਬ੍ਰਹਮ ਵਿਚ ਪਹੁੰਚ ਕੇ,
ਮਾਲਿਕ ਦੇ ਦਰਸ਼ਨ ਕਰੋਗੇ, ਤਾਂ ਝੋਰੇ ਮੁੱਕ ਜਾਣਗੇ
ਇਸ ਤਰ੍ਹਾਂ ਅਪਣਾ ਜਨਮ ਮਰਨ ਨਿਵਾਰ ਲਿਹੋ ।

ਏਸੇ ਤਰ੍ਹਾਂ ਅਨਾਹਦ ਰਾਗ ਵਾਹਿਗੁਰੂ ਦੇ
ਆਗਮਨ ਦੀ ਖੁਸ਼ੀ ਵਿਚ ਸੁਆਗਤ
ਦਾ ਅਨੰਦ ਬਣ ਜਾਂਦਾ ਹੈ,

ਅਤੇ ਪਰਮ ਪਤੀ ਪ੍ਰਮਾਤਮਾ ਦਾ,
ਇਸਤਰੀ ਰੂਪ ਆਤਮਾਂ ਦੇ ਮਿਲਾਪ ਸਮੇਂ
ਅਨਾਹਦ ਰਾਗ ਬੰਦ ਹੋ ਜਾਂਦਾ ਹੈ

ਪੰਚ ਸਬਦ ਧੁਨਿ ਅਨਹਦ ਵਾਜੇ
ਹਮ ਘਰ ਸਾਜਨ ਆਏ ॥

ਸੂਹੀ ਮਹਲਾ ੧ ॥(੭੩੪)

ਸੁੰਨ ਸਮਾਧਿ ਅਨਹਤ ਤਹਿ ਨਾਦ ॥
ਕਹਨੁ ਨ ਜਾਈ ਅਚਰਜ ਬਿਸਮਾਦ ॥

ਗਉੜੀ ਮਹਲਾ ੫ ॥ (੨੯੩)

ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥

ਰਾਮਕਲੀ ਮਹਲਾ ੩ ਅੰਨਦ ॥ (੯੨੨)

ਵਜਾਇਆ ਵਾਜਾ ਪਉਣ
ਨਉ ਦੁਆਰੇ ਪਰਗਟੁ ਕੀਏ
ਦਸਵਾ ਗੁਪਤੁ ਰਖਾਇਆ ॥

# ਧਰਮ ਰਾਜ

ਹਿੰਦੂ ਵਿਸ਼ਵਾਸ਼ ਅਨੁਸਾਰ ਜੀਵਨ ਦਾ ਅੰਤ
ਕਰਨ ਵਾਲੇ ਫਰਿਸ਼ਤੇ ਦਾ ਨਾਮ, ਯਮ ਰਾਜ ਹੈ ।
ਅਤੇ ਜੀਵਾਂ ਦੇ ਕਰਮਾ ਅਨੁਸਾਰ,
ਫੈਸਲਾ ਕਰਨ ਵਾਲੇ ਦਾ ਨਾਮ, ਧਰਮ ਰਾਜ ਹੈ ।

ਆਮ ਖਿਆਲ ਹੈ ਕਿ ਮੌਤ ਪਿਛੋਂ ਜੀਵਾਂ ਨੂ
ਧਰਮ ਰਾਜ ਦੀ ਕਚਿਹਰੀ ਵਿਚ ਪੇਸ਼ ਹੋਣਾ ਪੈਂਦਾ ਹੈ ।

ਪੁੰਨ ਦਾਨ ਕਰਨ ਵਾਲਿਆ ਨੂ ਸਵਰਗ
ਅਤੇ ਪਾਪੀਆਂ ਨੂ ਨਰਕ ਭੋਗਣਾ ਪੈਂਦਾ ਹੈ।

ਦੁਨੀਆ ਦੀ ਕਚਿਹਿਰੀ ਵਿਚ ਤਾਂ ਪਾਪੀ,
ਝੂਠੀ ਗਵਾਹੀ ਜਾਂ ਵੱਢੀ ਦੇ ਕੇ ਛੁੱਟ ਜਾਂਦਾ ਹੈ
ਅਤੇ ਕੋਈ ਇਨਸਾਫ ਨਹੀਂ ਹੁੰਦਾ ।

ਲੇਕਿਨ ਪ੍ਰਮਾਤਮਾ ਦੀ ਕਚਿਹਿਰੀ ਵਿਚ
ਸਚੋ ਸਚ ਨਿਬੱੜਦਾ ਹੈ ਅਤੇ
ਪਾਪੀ ਨਾਲ ਕਦੀ ਲਿਹਾਜ ਨਹੀ ਹੁੰਦਾ ।

ਮਾਣਸਾ ਕਿਅਹੁ ਦੀਬਾਣਹੁ ਕੋਈ ਨਸਿ ਭਜਿ ਨਿਕਲੈ
ਹਰਿ ਦੀਬਾਣਹੁ ਕੋਈ ਕਿਥੈ ਜਾਇਆ ।।
(ਵਡਹੰਸ ਕੀ ਵਾਰ) ਪਉੜੀ ੧੪।।{੫੯੧}

ਪਾਪ ਕਰਨ ਵਾਲੇ ਨੂ ਕਬੀਰ ਜੀ ਪੁੱਛਦੇ ਹਨ,
ਧਰਮ ਰਾਇ ਜਬ ਲੇਖਾ ਮਾਗਹਿ ਕਿਆ ਮੁਖੁ ਲੈ ਕੈ ਜਾਹਿਗਾ।।

ਪਾਪੀ ਕਰਮ ਕਮਾਵਦੇ ਕਰਦੇ ਕਰਦੇ ਹਾਇ ਹਾਇ ।।
ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ ।।
ਸਲੋਕ ਵਾਰਾਂ ਤੇ ਵਧੀਕ (੧੪੨੫)

ਧਰਮ ਰਾਜ ਦੀ ਵੀ ਅਪਣੀ ਪੁਰੀ ਹੈ,
ਜਿਸ ਦਾ ਨਾਮ ਸੰਜਮਾਨੀ ਹੈ।
ਅਤੇ ਜਿਸ ਰਜਿਸਟਰ ਵਿਚ ਇਹ ਲੇਖਾ ਰਖਦਾ ਹੈ,
ਉਸ ਦਾ ਨਾਮ ਅੱਗ੍ਰ ਸੰਧਾਨੀ ਹੈ ।

ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ।
ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ ।।
ਗਉੜੀ ਚੇਤੀ ਮਹਲਾ ੧ ।। (੧੫੬)

ਚਿਤ੍ਰ ਅਤੇ ਗੁਪਤ, ਇਸ ਦੇ ਦੋ ਲਿਖਾਰੀ ਹਨ,
ਜੋ ਚੰਗੇ ਮੰਦੇ ਕਰਮਾ ਦਾ ਲੇਖਾ ਰਖਦੇ ਹਨ ।
ਰੱਬੀ ਕਚਹਿਰੀ ਵਿਚ, ਇਹ ਮਨ ਦੁਆਰਾ,
ਸੋਚੇ ਗਏ ਅਤੇ ਹਥਾਂ ਦੁਆਰਾ ਕੀਤੇ ਗਏ
ਅਪ੍ਰਾਧ ਪੜ੍ਹ ਕੇ ਦਸਦੇ ਹਨ ।

ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ।।
ਲਿਖਿ ਲਿਖਿ ਧਰਮੁ ਵੀਚਾਰੇ ।।
ਜਪੁਜੀ ਸਹਿਬ ਪਉੜੀ (੨੭)

ਅਸਲ ਵਿਚ ਇਹ ਸਾਰਾ ਨਿਆਂ ਕਾਰੀ ਪਸਾਰਣ ,
ਉਸਦੇ ਸੰਤਾ ਭਗਤਾ ਲਈ ਪ੍ਰਤੀਤ ਹੁੰਦਾ ਹੈ।

ਲੇਕਿਨ ਕਰਮ ਹੀਣਾ ਨਿਰਦਈ ਮਨੁਖ ਵੀ
ਏਸੇ ਕਾਲ ਚੱਕ੍ਰ ਵਿਚ ਸਦਾ ਪੀਸ ਹੁੰਦਾ ਹੈ ।

ਜਮਾਂ ਦਾ ਭੈ ਦੇਂਦੇ ਹੋਇ ,
ਗੁਰੂ ਜੀ ਤਾੜਨਾ ਕਰਦੇ ਹਨ
ਕਿ ਮਨੁੱਖ ਬੁਰਿਆਈਆਂ ਤੋਂ ਬਚ ਜਾਵੇ ।
ਅਤੇ ਸਾਫ਼ ਸੁਥਰਾ ਹੋ ਕੇ ਧਰਮ ਰਾਜ ਦੀ
ਕਚਹਿਰੀ ਵਿਚ ਪੇਸ਼ ਹੋਣ ਲਈ ਅਪਣੇ
ਕਦਮ ਨੇਕੀ ਲਈ ਉਠਾਵੇ ।

ਨਾਨਕ ਜੀਅ ਉਪਾਇਕੈ ਲਿਖਿ ਨਾਵੈ ਦਰਮੁਬਹਾਲਿਆ ।।
ਓਥੈ ਸਚੇ ਸਚਿ ਨਿਬੜੇ ਚੁਣਿ ਵਖਿ ਕਢੇ ਜਜਮਾਲਿਆ ।।
ਵਾਰ ਆਸਾ ਮਹਲਾ ੧।। (੪੬੩)

ਧਰਮੁਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ ।।
ਦੂਜੈ ਭਾਇ ਦੁਸਟੁ ਆਤਮਾ ਓਹ ਤੇਰੀ ਸਰਕਾਰ ।।
ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ ।।
ਤਿਨ ਕੀ ਸੇਵਾ ਧਰਮੁਰਾਇ ਕਰੈ ਧੰਨੁ ਸਵਾਰਨ ਹਾਰ ।।
ਸ੍ਰੀ ਰਾਗ ਮਹਲਾ ੩ (੩੮-੩੯)

ਬਾਣੀ ਵਿਚ ਕਈ ਥਾਈਂ ਇਹ ਖਿਆਲ ਵੀ ਦਿੱਤਾ ਹੈ
ਕਿ ਧਰਮ ਰਾਜ ਭਲੇ ਪੁਰਸ਼ਾ ਦਾ ਸਵਾਗਤ ਕਰਦਾ ਹੈ ।

ਉਹਨਾ ਦੀ ਆਮਦ ਨੂ ਸ਼ੁਭ ਸਮਝਦਾ ਹੈ ਅਤੇ
ਕਚਿਹਰੀ ਦੇ ਚੰਗੇ ਭਾਗ ਸਮਝ ਕੇ ਉਨਾ ਦਾ ਆਦਰ ਕਰਦਾ ਹੈ ।

ਨਾਮੁ ਧਿਆਇਨਿ ਸਾਜਨਾ ਜਨਮੁ ਪਦਾਰਥੁ ਜੀਤਿ ।।
ਨਾਨਕ ਧਰਮੁ ਐਸੇ ਚਵਹਿ ਕੀਤੋ ਭਵਨੁ ਪੁਨੀਤਿ ।।
ਸਲੋਕ ਵਾਰਾਂ ਤੇ ਵਧੀਕ ਮਹਲਾ ੧ ।। {੧੪੨੫}

## ਛੇ ਜਤੀ

ਇੰਦ੍ਰੀਆਂ ਨੂ ਪੂਰੀ ਤਰ੍ਹਾਂ, ਵਿਸ਼ਿਆ ਵਿਕਾਰਾਂ ਤੋਂ ਰੋਕਣ ਵਾਲਾ,
ਜਤੀ ਕਹੌਂਦਾ ਹੈ।
ਜੈਨ ਮਤ ਵਿਚ ਉਚਾ ਅਚਾਰਵਾਨ, ਧਰਮੀ ਸਿਖਿਆ ਦੇਣ
ਵਾਲਾ, ਬਿਰੱਕਤ ਕਹੌਂਦਾ ਹੈ ।
ਬਾਕੀ ਲੋਕ ਜੈਨ ਮਤ ਨੂ ਧਾਰਨ ਕਰਨ ਵਾਲੇ ਸ੍ਰਾਵਕ
ਕਹੌਂਦੇ ਹਨ ।
ਭਾਰਤੀ ਇਤਿਹਾਸ ਵਿਚ ਜਤ ਸਤ ਨਿਭੌਣ ਵਾਲੇ ,
ਛੇ ਜਤੀ ਕਹੌਂਦੇ ਹਨ।
ਭੈਰੋਂ,ਹਨੂਮਾਨ ਦੱਤਾ ਤ੍ਰੇਯ, ਭੀਸ਼ਮ, ਗੋਰਖ ਅਤੇ
ਲਕਸ਼ਮਨ, ਇਹ ਛੇ ਜਤੀ ਮੰਨੇ ਜਾਂਦੇ ਹਨ
ਅਤੇ ਗੁਰਮਤ ਅਨੁਸਾਰ ਗ੍ਰਿਸਤ ਵਿਚ ਰਹਿੰਦਿਆ ਹੀ ਜਤੀ ਹੋਣ
ਦੇ ਲੱਛਣ ਦਸੇ ਜਾਂਦੇ ਹਨ।

ਏਕਾ ਨਾਰੀ ਜਤੀ ਹੋਇ
ਪਰਨਾਰੀ ਧੀ ਭੈਣ ਵਖਾਣੈ

ਭਾਈ ਗੁਰਦਾਸ ਜੀ {ਵਾਰ ੬ ਪਉੜੀ ੮}

ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ।।.........ਸੁਖਮਨੀ ਸਹਿਬ।

ਪਰ ਨਾਰੀ ਕੀ ਸੇਜ, ਭੂਲਿ ਸੁਪਨੇ ਹੂੰ ਨ ਜੈਯਹੁ

ਰੂਪ ਕੁਅਰ ਪ੍ਰਥਾਇ,ਪਾ: ੨੦

ਛਿਅ ਜਤੀ ਮਾਇਆ ਕੇ ਬੰਦਾ ।।
ਨਵੈ ਨਾਥ ਸੂਰਜ ਅਰੁ ਚੰਦਾ ।।

ਭੈਰਉ ਕਬੀਰ ਜੀ {੧੧੬੦}

ਇੰਦ੍ਰੇ ਦਮਨ ਦੀ ਬੜੀ ਮਹਿਮਾਂ ਹੈ ।
ਇਸ ਤੋਂ ਬਿਨਾਂ ਜੀਵਨ ਉਚੀਆਂ
ਸ਼ਿਖਰਾਂ ਨੂ ਨਹੀ ਛੂਹ ਸਕਦਾ ।

ਇੰਦ੍ਰੀਆਂ ਨੂ ਰੋਕਣ ਵਾਲਾ ਹੀ
ਮਹਾਂਪੁਰਸ਼ ਹੁੰਦਾ ਹੈ, ਇਸ ਤੋਂ
ਬਿਨਾ ਜਤੀ ਹੀ ਨਹੀ ਹੋ ਸਕਦਾ ।

ਜਦੋਂ ਭਾਰਤ ਵਿਚ ਜਤੀ ਰਹਿਣਾ ਹੀ
ਪ੍ਰਭੂ ਪ੍ਰਾਪਤੀ ਦੇ ਸਾਧਨ ਮੰਨੇ ਜਾਣ ਲਗ ਪਏ

ਤਦ ਬਿੰਦ ਸਾਧਣ ਲਈ ਹੀ ਕਈ ,
ਗ੍ਰਿਸਤ ਤਿਆਗ ਕੇ ਜਤੀ ਅਖਵਾਣ ਲਗ ਪਏ ।

ਕਈ ਬਾਈਂ ਗੁਰਮਤਿ ਨੇ ਰਸਮੀ ਜਤੀਆਂ ਬਾਰੇ
ਕਟਾਖਯ ਵੀ ਕੀਤਾ ਹੈ ਜਿਵੇਂ,
ਜਤੀ ਸਦਾਵਹਿ ਜੁਗਤਿ ਨ ਜਾਣਹਿ
ਛਡਿ ਬਹਹਿ ਘਰ ਬਾਰੁ ।।

ਵਾਰ ਆਸਾ ਮਹਲਾ ੧ ।।{੪੬੯}

## ਸੋਲਾਂ ਸ਼ਿੰਗਾਰ

ਸਖੀ ਕਾਜਲ ਹਾਰ ਸਭੈ ਕਿਛੁ ਸਾਜਿਆ ।।
ਸੋਲਹ ਕੀਏ ਸੀਗਾਰ ਕਿ ਅੰਜਨ ਪਾਜਿਆ ।।

ਫੁਨਹੇ ਮਹਲਾ ੫ ।। {੧੩੬੧}

ਪੁਰਾਤਨ ਗ੍ਰੰਥਾਂ ਵਿਚ ਸੋਲਾਂ ਸ਼ਿੰਗਾਰਾਂ ਦਾ ਵਰਣਨ ਇਸ ਤਰ੍ਹਾਂ ਹੈ ।

ਗਲੇ ਦਾ ਹਾਰ, ਰੰਗਲੀ ਦਾਤਨ, ਕੰਗਨ, ਮੁੰਦਰੀ, ਬਿਛੂਆ,
ਪਾਇਲ, ਝੁਮਕੇ-ਕਾਂਟੇ, ਕੋਕਾ - ਨਥਨੀ, ਬਿੰਦੀ -ਟਿਕਾ,
ਸੁਗੰਧੀ ਦਾ ਲੇਪ - ਸੈਂਟ ਆਦਿ, ਫੂਲ, ਸੰਧੂਰ, ਸੁਰਖੀ,
ਨੀਲ ਪਾਲਿਸ਼ ਅਤੇ ਸੁਰਮਾਂ।

ਗੁਰਬਾਣੀ ਅਨੁਸਾਰ ਇਸ ਤਰ੍ਹਾਂ ਹਨ ।.......
ਕਾਜਲ ਫੂਲ ਤੰਬੋਲ ਰਸੁ ਲੇ ਧਨ ਕੀਆ ਸੀਗਾਰ ।। ਕਾਜਲ 1.
ਮਹਲਾ ੩ ।।{੯੮੮} ਫੂਲ 2.
ਕਾਜਲ-ਸੁਰਮਾਂ ।। ਤੰਬੋਲ ਰਸੁ-ਪਾਨ ਦਾ ਰਸ ।।
ਮਾਠਿ ਗੁੰਦਾਈ ਪਟੀਆ ਭਰੀਐ ਮਾਗ ਸੰਧੂਰੇ ।। ਮੀਢੀਆਂ 3.
ਵਡਹੰਸ ਮਹਲਾ ੧ ਗਰੁ ੨ ।। {੫੫੭} ਸੰਧੂਰ 4.
ਮਾਠਿ- ਘੁੱਟ ਘੁੱਟ ਕੇ ।। ਪਟੀਆ-ਮੀਢੀਆਂ ।। ਮਾਗ-ਚੀਰ ।।

ਜਿਨ ਸਿਰਿ ਸੋਹਨਿ ਪਟੀਆ ਮਾਗੀ ਪਾਇ ਸੰਧੂਰ ।।
ਆਸਾ ਮਹਲਾ ੧ ਅਸਟਪਦੀਆ ਘਰੁ ੩{੪੧੭}

ਗਰੀ ਛੁਹਾਰੇ ਖਾਂਦੀਆਂ ਮਾਣਨਿ ਸੇਜੜੀਆ ।।
ਤਿਨ ਗਲਿ ਸਿਲਕਾ ਪਾਈਆ ਤੁਟਨਿ ਮੋਤਸਰੀਆ ।।
ਆਸਾ ਮਹਲਾ ੧ ਅਸਟਪਦੀਆ ।। {੪੧੭}
ਹਾਰ ਜਾਂ ਮੋਤਸਰੀਆ - ਮੋਤੀਆਂ ਦੀ ਮਾਲਾ ਜਾਂ ਹਾਰ ।ਮੋਤੀ ਮਾਲਾ 5.

ਹਰਿ ਹਰਿ ਹਾਰ ਕੰਠਿਲੇ ਪਹਿਰੈ ਦਾਮੋਦਰੁ ਦੰਤੁ. ਲੇਈ।।
ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਪਰੇਈ
ਆਸਾ ਘਰੁ ੬ ਮਹਲਾ ੧ {੩੫੯

ਦੰਤੁ -ਰੰਗਲੀ ਦਾਤਨ ਅਤੇ ਕੰਗਨ ।ਦਾਤਨ 6. ਕੋਕਾ ਜਾਂ ਨੱਥ 7.

ਕਬੀਰ ਕੰਚਨ ਕੇ ਕੁੰਡਲ ਬਨੇ ਊਪਰਿ ਲਾਲ ਜੜਾਉ ।।
ਸਲੋਕ ਕਬੀਰ ਜੀ ।। ੪।।
ਕੁੰਡਲ- ਕਾਂਟੇ ਜਾਂ ਝੁਮਕੇ । ਝੁਮਕੇ 8.

ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ ।।
ਵਾਰ ਸੂਹੀ ਮ: ੩ {੭੮੫-੮੬}

ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ ।।
ਤਿਲੰਗ ਮਹਲਾ ੧ਘਰੁ ੩ {੭੨੧-੨੨}

ਬਿੰਦੀ 9. ਰਤੜੇ ਜਾਂ ਸੂਹਾ ਵੇਸੁ ਵਿਚ ਬਿੰਦੀ ਅਤੇ ਸੁਰਖੀ ਦੋਵੇਂ ਸ਼ਿਗਾਰ ਆ ਜਾਂਦੇ ਹਨ । ਸੁਰਖੀ 10

ਸਲੋਕ- ਕਬੀਰ ਮਹਿਦੀ ਕਰਿ ਘਾਲਿਆ ਮਹਿੰਦੀ 11.
ਆਪੁ ਪੀਸਾਇ ਪੀਸਾਇ ।।
ਤੈ ਸਹ ਬਾਤ ਨ ਪੂਛੀਐ
ਕਬਹੁ ਨ ਲਾਈ ਪਾਇ ।।੬੫।।
ਮਧੁ ਸੂਦਨੁ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ ।।
(੩੫੯)

ਮੁੰਦਰੀ 12.

ਪਟੁ-ਰੇਸ਼ਮੀ ਕਪੜੇ ਰੇਸ਼ਮੀ ਕਪੜ13.

ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ।

ਚੂੜਾ ਕੰਗਨ 14.

ਵਡਹੰਸ ਮਹਲਾ ੧ ਘਰੁ ੨ (੫੫੭-੫੮)

ਚੂੜਾ-ਚੂੜਾ ਮਣੀ ।
ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ
ਕਿੰਕਨੀ ਸਬਦ ਝਨਤਕਾਰ ਖੇਲ ਪਾਹਿ ਜੀਉ ।।
ਸਵਈਏ ਮਹਲੇ ਚਉਥੇ ਕੇ ੪ ।। (੧੪੦੨)

ਕਿੰਕਨੀ-ਪਾਇਲ ਪਾਇਲ 15.

ਚੋਆ ਚੰਦਨ ਮਰਦਨ ਅੰਗਾ ।।
ਸੋ ਤਨੁ ਜਲੇ ਕਾਠ ਕੈ ਸੰਗਾ ।। ਸੁਗੰਧੀ ਲੇਪ
ਗਉੜੀ ਕਬੀਰ ਜੀ (੩੨੬) ਜਾਂ ਸੈਂਟ 16.

ਮਰਦਨ -ਮਲਨਾ ।। ਅੰਗਾ - ਅੰਗਾਂ ਉਤੇ ।।

ਨੋਟ:- ਪਾਠਕਾਂ ਨੂ ਬੇਨਤੀ ਹੈ ਕਿ ਗੁਰਬਾਣੀ ਦੁਆਰਾ ਜਿਨੇ ਵੀ ਸ਼ਿਗਾਰ ਦਸੇ ਗਏ ਹਨ ਇਹ ਸਭ ਆਤਮਿਕ ਸਿੰਗਾਰ ਹਨ ਜਿਨਾਂ ਵਿਚੋਂ ਸਮਾਜਕ ਵਰਤੋਂ ਵਿਚ ਔਣ ਵਾਲੇ ਝੂਠੇ ਸਿੰਗਾਰ ਨੂ ਪਹਿਲ ਨਹੀ ਹੈ।

# ਧੰਨਵਾਦ

ਜਥੇਦਾਰ ਸ:ਸੰਤੋਖ ਸਿੰਘ ਜੀ ਖੀਰਾਂ ਵਾਲੀ ।
ਜਥੇਦਾਰ ਸ:ਜਰਨੈਲ ਸਿੰਘ ਜੀ ਡੋਗਰਾਂ ਵਾਲਾ ।
ਸੀ.ਐਮ.ਸੀ ਸ: ਮਨਮੋਹਨ ਸਿੰਘ ਵਾਲੀਆ ਕਪੂਰਥਲਾ ।
ਜਿਨਾ ਦਾ ਦਾਸ ਦੇ ਸਿਰ ਉਤੇ ਅਸ਼ੀਰਵਾਦ ਦਾ ਪੂਰਾ ਹਥ ਹੈ
ਅਤੇ ਦਾਸ ਤਹਿ ਦਿਲ ਤੋਂ ਇਹਨਾ ਦਾ ਧੰਨਵਾਦੀ ਹੈ।

ਬੀਬੀ ਜਗੀਰ ਕੋਰ ਜੀ, ਗੱਦੀ ਨਸ਼ੀਨ ਸ਼ੰਤ ਬਾਬਾ
ਪ੍ਰੇਮ ਸਿੰਘ ਜੀ ਡੇਰਾ ਬੇਗੋਵਾਲ ਵਿਖੇ ਦਾਸ ਨੇ
ਇਕ ਸਾਲ ਰਾਗ਼ੀ ਜਥੇ ਵਜੋਂ ਸੇਵਾ ਕਰਕੇ ਉਨ੍ਹਾ ਦਾ
ਅਸ਼ੀਰਵਾਦ ਪ੍ਰਾਪਤ ਕੀਤਾ ਹੈ।

ਦਾਸ ਨੂ ਪੂਰੀ ਆਸ ਹੈ ਕਿ ਇਹਨਾ ਮਹਾਨ ਗੁਰਸਿਖ
ਹਸਤੀਆਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਵਲੋ ਸਹਿਯੋਗ ਦੀ ਸਹਾਇਤਾ ਮਿਲਦੀ ਰਹੇਗੀ,
ਜਿਸ ਨਾਲ ਧਰਮ ਪ੍ਰਚਾਰ ਹਿਤੂ ਹੋਰ ਵੀ
ਵਿਆਖਿਆ ਵਿਚ ਵਾਧਾ ਹੋ ਸਕੇਗਾ ।

# ਸਹਾਇਤਾ

ਦਾਸ ਲਗਭਗ 1978 ਤੋਂ ਲਿਖਦਾ ਆ ਰਿਹਾ ਹੈ ਲੇਕਿਨ ਮਾਲੀ ਕਮਜੋਰੀ ਕਰਕੇ ਕੁਝ ਵੀ ਛਪ ਨਹੀ ਸਕਿਆ।

ਇਸ ਲਿਖਤ ਦੇ ਕਦਰਦਾਨ ਪਿੰਡ ਸੁੰਨੜ੍ਹਾ ਵਾਲਾ ਦੇ ਨਿਵਾਸੀ ਸ: ਕਰਨੈਲ ਸਿੰਘ ਯੂ.ਕੇ. ਵਾਲਿਆ ਨੇ ਖਰਚਾ ਉਠਾਇਆ ਅਤੇ ਗੁਰਦੁਆਰਾ ਪ੍ਰਬੰਧਕ ਕਮੇਟੀ ਪਿੰਡ ਸੁੰਨੜਾ ਵਾਲਾ ਜਿਲਾ ਕਪੂਰਥਲਾ ਨੇ ਇਸ ਲਿਖਤ ਨੂੰ ਪ੍ਰਕਾਸ਼ਿਤ ਕੀਤਾ।

ਇਸ ਤੋਂ ਬਾਦ ਜਲਦੀ ਹੀ ਜਪੁਜੀ ਸਹਿਬ ਦੀ ਡੂੰਘੇ ਵਿਸਥਾਰ ਨਾਲ ਕੀਤੀ ਵਿਆਖਿਆ ਪਾਠਕਾਂ ਨੂ ਪੜ੍ਹਨ ਲਈ ਮਿਲੇਗੀ । ਇਸ ਦੀ ਛਪਾਈ ਦਾ ਖਰਚ ਸ: ਕਰਨੈਲ ਸਿੰਘ ਜੀ ਯੂ.ਕੇ ਵਾਲੇ ਕਰ ਰਹੇ ਹਨ।ਅਤੇ ਵਿਆਖਿਆ ਵਿਚ ਸ਼: ਸਵਰਨ ਸਿੰਘ ਜੀ ਫੋਰਮੈਨ ਮੇਰਾ ਪੂਰਾ ਪੂਰਾ ਸਾਥ ਨਿਭਾ ਰਹੇ ਹਨ ।ਅਤੇ ਗੁਰਦੁਆਰਾ ਪ੍ਰਬੰਧਕ ਕਮੇਟੀ ਪੂਰੀ ਤਰ੍ਹਾਂ ਸਹਾਇਤਾ ਕਰ ਰਹੀ ਹੈ । ਜਿਸ ਵਿਚ ਪ੍ਰਧਾਨ ਸ: ਭਜਨ ਸਿੰਘ ,ਮੀਤ ਪ੍ਰਧਾਨ ਸ: ਕਰਨੈਲ ਸਿੰਘ ਜੀ, ਖਜਾਨਚੀ ਸ: ਸੁਰਜੀਤ ਸਿੰਘ ਜੀ ਅਤੇ ਸਾਰੇ ਪ੍ਰਂਬਧਕ ਸ਼ਾਮਿਲ ਹਨ ।ਸੈਕਟਰੀ ਸ:ਕਮਲਜੀਤ ਸਿੰਘ ਜੀ ਸੇਵਾਦਾਰ ਸਹਾਇਕ ਸ: ਹਰੀ ਸਿੰਘ ਗੁਰਨਾਮ ਸਿੰਘ ਅਤੇ ਸਾਰੇ ਪ੍ਰਬੰਧਕ ਸ਼ਾਮਿਲ ਹਨ।

# ਧੰਨਵਾਦ ਸਹਿਤ


ਸ. ਭਜਨ ਸਿੰਘ
ਪ੍ਰਧਾਨ ਮੁੱਖ ਸੇਵਾਦਾਰ


ਸ. ਕਰਨੈਲ ਸਿੰਘ
ਮੀਤ ਪ੍ਰਧਾਨ


ਸ. ਗੁਰਨਾਮ ਸਿੰਘ
ਸਹਾਇਕ


ਸ. ਸੁਰਜੀਤ ਸਿੰਘ
ਖਜਾਨਚੀ


ਸ. ਹਰੀ ਸਿੰਘ
ਮੈਂਬਰ


ਸ. ਕਮਲਜੀਤ ਸਿੰਘ
ਸੈਕਟਰੀ